# ਕਿਸੇ ਦੀ ਧੀ

(ਦਲੀਪ ਕੌਰ ਟਿਵਾਣਾ ਦੀਆਂ ਚੋਣਵੀਆਂ ਕਹਾਣੀਆਂ)

Kasay dee Dhee

ਸੰਪਾਦਕ Editor :-

ਕੁਲਵੰਤ ਸਿੰਘ ਵਿਰਕ Kulwant Singh Virak





New Book Company
Mahee Heeran Gate - Jullunder

**ਨਿਊ ਬੁਕ ਕੰਪਨੀ**
**ਮਾਈ ਹੀਰਾਂ ਗੇਟ, ਜਲੰਧਰ**

# ਤਤਕਰਾ


| | | |
|---|---|---|
| | ਇਕ ਭੇਟਾ | ੳ—ਸ |
| ੧. | ਮਾਂ | ੧ |
| ੨. | ਕੀ ਹੈ ਤੇ ਕਿਉਂ ਹੈ ? | ੭ |
| ੩. | ਮਾਸੀ | ੧੩ |
| ੪. | ਦਸਾਂ ਵਰ੍ਹਿਆਂ ਮਗਰੋਂ | ੨੧ |
| ੫. | ਉਹ ਸੋਚਦੀ | ੨੭ |
| ੬. | ਧੂੜ | ੩੭ |
| ੭. | ਦੋ ਪੱਖ | ੪੫ |
| ੮. | ਕਿਸੇ ਦੀ ਧੀ | ੫੭ |
| ੯. | ਬੀਬੀ ਬੱਸੋ | ੬੫ |
| ੧੦. | ਮੇਰਾ ਵਿਆਹ | ੭੩ |
| ੧੧. | ਝਟਕਈ ਦਾ ਮੁੰਡਾ | ੮੧ |
| ੧੨. | ਕੱਚਾ ਧਾਗਾ | ੯੫ |

# ਇਕ ਭੇਟਾ

ਇਹ ਕਹਾਣੀਆਂ ਮੈਂ ਦਲੀਪ ਕੌਰ ਟਿਵਾਣਾ ਦੀਆਂ ਪੰਜ ਪੁਸਤਕਾਂ ਵਿਚੋਂ ਚੁਗੀਆਂ ਹਨ। ਕਹਾਣੀਆਂ ਵਿਚ ਵੰਨ ਸੁਵੰਨਤਾ ਬਹੁਤ ਹੈ ਪਰ ਵਧੇਰੀਆਂ ਇਸ-ਤ੍ਰੀਆਂ ਬਾਰੇ ਹਨ ਤੇ ਉਹਨਾਂ ਨੂੰ ਔਖ ਵਿਚ ਜੀਊਂਦਿਆਂ ਵਿਖਾਉਂਦੀਆਂ ਹਨ। ਉਂਜ, ਇਹਨਾਂ ਨੂੰ ਸੁਖ ਵਾਲੀਆਂ ਤੇ ਦੁਖ ਵਾਲੀਆਂ ਕਹਾਣੀਆਂ ਵਿਚ ਵੰਡ ਦੇਣਾ ਇਹਨਾਂ ਨਾਲ ਇਨਸਾਫ਼ ਨਹੀਂ ਹੋਵੇਗਾ। ਉਦਾਹਰਣ ਵਜੋਂ 'ਮਾਂ' ਨਾਂ ਦੀ ਕਹਾਣੀ ਵਿਚ ਕਿਸੇ ਡੂੰਘੇ ਦੁਖ ਦਾ ਪਰਛਾਵਾਂ ਨਹੀਂ, ਪਰ ਕੌਣ ਕਹਿ ਸਕਦਾ ਹੈ ਕਿ ਇਹ ਪੰਜਾਬੀ ਦੀਆਂ ਅਤੀ ਉੱਤਮ ਕਿਰਤਾਂ ਵਿਚੋਂ ਨਹੀਂ ?

ਪਰ ਸਮੁਚੇ ਰੂਪ ਵਿਚ ਟਿਵਾਣਾ ਦੀਆਂ ਕਹਾਣੀਆਂ ਪੀੜ ਉਤਪੰਨ ਕਰ-ਦੀਆਂ ਹਨ। ਇਸ ਵਿਚ ਟਿਵਾਣਾ ਦਾ ਬਹੁਤਾ ਹਿਸਾ ਦੁਖਦੀ ਰਗ ਉਤੇ ਉਂਗਲ ਰਖ ਸਕਣ ਦੀ ਸੂਝ ਅਤੇ ਉਸ ਦੀ ਜ਼ੋਰਦਾਰ ਸ਼ੈਲੀ ਦਾ ਹੈ। ਉਂਜ ਅਜ ਕਲ

ਦੇ ਬਦਲ ਰਹੇ ਸਮਾਜ ਵਿਚ ਇਸਤਰੀ ਲਈ ਦੁਖ ਦਾ ਸਾਮਾਨ ਬਥੇਰਾ ਹੈ ।

ਸੋਈ ਰਾਣੀ ਜੋ ਖਸਮੈ ਭਾਣੀ । ਇਸ ਤੱਤ ਨੂੰ ਸਾਡੇ ਪਿੰਡਾਂ ਦੀਆਂ ਬੁਢੀਆਂ ਤੋਂ ਲੈ ਕੇ ਪਰਾਪਤੀ ਦੀ ਟੀਸੀ ਉਤੇ ਬੈਠੀਆਂ ਹਾਲੀਵੁਡ ਦੀਆਂ ਐਕਟ੍ਰੈਸਾਂ ਤਕ ਸਾਰੀਆਂ ਇਸਤਰੀਆਂ ਮੰਨਦੀਆਂ ਹਨ । ਇਸਤਰੀ ਦਾ ਸੁਖ ਏਸੇ ਵਿਚ ਹੈ ਕਿ ਉਹ ਆਪਣੇ ਆਪ ਨੂੰ ਕਿਸੇ ਮਰਦ ਦੀ ਉਂਗਲ ਦੁਵਾਲੇ ਵਲ੍ਹੇਟ ਲਵੇ । ਇਕ ਉਪ-ਗ੍ਰਹਿ ਵਾਂਗ ਉਸ ਸੂਰਜ ਦੁਆਲੇ ਘੁੰਮਦੀ ਰਹੇ । ਪਰ ਹੁਣ ਉਹ ਘੁੰਮੇਗੀ ਤਾਂ ਹੀ ਜੇ ਉਹਦਾ ਮਨ ਘੁੰਮਣ ਉਤੇ ਆ ਜਾਵੇ ਤੇ ਨਾਲੇ ਇਹ ਘੁੰਮਣਾ ਸਮਾਜੀ ਹਾਲਾਤ ਵਿਚ ਸੰਭਵ ਹੋਵੇ । ਅਜ ਦੇ ਬਦਲ ਰਹੇ ਸਮੇਂ ਵਿਚ ਇਸਤਰੀ ਦਾ ਦਿਲ ਮਰਦ ਦੀ ਚੋਣ ਕਰਨ ਉੱਤੇ ਮਜਬੂਰ ਹੈ । ਇਸ ਚੋਣ ਦੇ ਰਸਤੇ ਵਿਚ ਅਜੇ ਰੁਕਾਵਟਾਂ ਹਨ । ਇਹ ਰੁਕਾਵਟਾਂ ਇਸਤਰੀ ਦੇ ਦੁਖਾਂ ਨੂੰ ਜਨਮ ਦੇਂਦੀਆਂ ਹਨ । ਜਿਨ੍ਹਾਂ ਨੂੰ ਆਪਣੇ ਪ੍ਰੀਤਮ ਮਿਲ ਜਾਂਦੇ ਹਨ ਜਾਂ ਜਿਹੜੀਆਂ ਮਿਲਿਆਂ ਨੂੰ ਹੀ ਪ੍ਰੀਤਮ ਬਣਾ ਸਕਦੀਆਂ ਹਨ ਉਹ ਸੁਖੀ ਹਨ । ਜਿਨ੍ਹਾਂ ਨੂੰ ਪ੍ਰੀਤਮ ਨਹੀਂ ਮਿਲਦੇ ਜਾਂ ਜਿਨ੍ਹਾਂ ਨੂੰ ਹੋਰਨਾਂ ਨੂੰ ਪ੍ਰੀਤਮ ਬਨਾਣ ਲਈ ਕਿਹਾ ਜਾਂਦਾ ਹੈ ਉਹ ਦੁਖੀ ।

ਟੁਟੇ ਜਾਂ ਟੁਟਦੇ ਵਿਆਹ ਭਾਰਤ ਦੀ ਇਕ ਸਜਰੀ ਸਮਸਿਆ ਹਨ । ਇਹ ਇਕ ਹਦ ਤਕ ਇਸਤਰੀ ਦੇ ਸਵੈ-ਮਾਨ ਦਾ ਸੰਕੇਤ ਹਨ । ਇਕ ਦੁਖਦਾਈ ਰੋਸ । ਵੀਹ ਤੀਹ ਸਾਲ ਪਹਿਲਾਂ ਇਸਤਰੀ ਦੀ ਕੂਕ ਦਰਗਾਹੇ ਭਾਵੇਂ ਸੁਣੀ ਜਾਂਦੀ ਹੋਵੇ, ਏਥੇ ਹੇਠਾਂ ਕਦੀ ਨਹੀਂ ਸੀ ਕਿਸੇ ਸੁਣੀ । ਇਸ ਨਵੇਂ ਰੋਸ ਦਾ ਬਹੁਤ ਸਾਰਾ ਭਾਰ ਬਚਿਆਂ ਨੂੰ ਸਹਾਰਨਾ ਪੈਂਦਾ ਹੈ । ਇਸ ਤਰ੍ਹਾਂ ਦੀ ਇਕ ਬੱਚੀ ਦੀ ਤਸਵੀਰ 'ਮੇਰਾ ਵਿਆਹ' ਕਹਾਣੀ ਵਿਚ ਹੈ ਜਿਹੜੀ ਆਪਣੇ ਪਿਤਾ ਦੀ ਅਨਜਾਣੀ ਸ਼ਕਲ ਵੇਖਣ ਨੂੰ ਤਰਸਦੀ ਹੈ, ਜਿਹੜਾ ਜੀਊਂਦਾ ਜਾਗਦਾ ਨੇੜੇ ਦੇ ਕਿਸੇ ਸ਼ਹਿਰ ਵਿਚ ਰਹਿੰਦਾ ਹੈ ।

ਕਿਸੇ ਦੇਸ਼ ਵਿਚ ਜਾਂ ਕਿਸੇ ਸਮੇਂ ਵਿਚ ਜ਼ਨਾਨੀਆਂ ਦੇ ਦੁਖ ਮੁਕ ਨਹੀਂ ਸਕਦੇ (ਨ ਹੀ ਬੰਦਿਆਂ ਦੇ) ਪਰ ਉਹ ਘਟਾਏ ਜਾ ਸਕਦੇ ਹਨ ਜਾਂ ਫਿਰ ਹਟਾ ਕੇ ਨਵੀਂ ਕਿਸਮ ਦੇ ਦੁਖ ਸਹੇੜੇ ਜਾ ਸਕਦੇ ਹਨ ਜਿਹੜੇ ਨਵੇਂ ਹੋਣ ਦੇ ਚਾਅ ਵਿਚ ਪਹਿਲਾਂ ਪਹਿਲਾਂ ਦੁਖ ਨਹੀਂ ਲਗਦੇ । ਟਿਵਾਣਾ ਦਾ ਵਿਸ਼ਵਾਸ਼ ਜਾਪਦਾ ਹੈ ਕਿ

ਸਾਡੀਆਂ ਇਸਤਰੀਆਂ ਦੇ ਬਹੁਤੇ ਦੁਖ ਵਾਧੂ ਹਨ ਤੇ ਵਿਦਿਆ ਅਤੇ ਹਿੰਮਤ ਨਾਲ ਹਟਾਏ ਜਾ ਸਕਦੇ ਹਨ। ਇਸ ਕੰਮ ਵਿਚ ਟਿਵਾਣਾ ਹਿਸਾ ਪਾ ਰਹੀ ਹੈ, ਦੂਜਿਆਂ ਤੋਂ ਵਧ।

ਪਿਛੇ ਮੈਂ ਟਿਵਾਣਾ ਦੀ ਸ਼ੈਲੀ ਦੀ ਗਲ ਕੀਤੀ ਹੈ। ਇਹ ਬੜੀ ਬਲਵਾਨ ਸ਼ੈਲੀ ਹੈ ਖਾਸ ਕਰ ਗਲ ਬਾਤ ਦੇ ਪਧਰ ਉਤੇ ਜਿਥੇ ਪੰਜਾਬੀ ਤੇ ਪੰਜਾਬਣਾਂ ਆਪਣੀ ਸਦੀਆਂ ਤੋਂ ਮਾਂਜੀ ਸਵਾਰੀ ਬੋਲੀ ਨੂੰ ਆਪਣੇ ਖ਼ਿਆਲ ਮਨਵਾਣ ਲਈ ਜਾਂ ਆਪਣੇ ਦਿਲ ਦੀਆਂ ਗਲਾਂ ਦਸਣ ਲਈ ਵਰਤਦੇ ਹਨ। ਕਹਾਣੀ 'ਕੀ ਹੈ ਤੇ ਕਿਉਂ ਹੈ' ਵਿਚ ਮਾਂ ਆਪਣੀ ਧੀ ਨੂੰ ਗਲੀ ਵਿਚ ਰਹਿੰਦੇ ਕਿਸੇ ਮੁੰਡੇ ਨਾਲ ਇਕ ਨਿਕੀ ਜਹੀ ਮਿਲਨੀ ਪਿਛੋਂ ਕਹਿੰਦੀ ਹੈ :

> ਧੀ ਪੁਤ ਹੁੰਦਾ ਏ, ਮਾਪੇ ਦੀ ਅੱਖ ਦੀ ਘੂਰ ਸਮਝ ਜਾਂਦਾ ਏ, ਪਰ ਏਸ ਢੀਠ ਨਾਲ ਨਿਤ ਇਹੋ ਕੁਤੇ ਖਾਣੀ ਹੁੰਦੀ ਐ, ਮਜਾਲ ਐ ਕੰਨ ਤੋਂ ਜੂੰ ਵੀ ਸਰਕੇ। ਅਜ ਕਹਿਨੀਆਂ ਤੇਰੇ ਬਾਪ ਨੂੰ ਵੱਢੇ ਤੇਰਾ ਫਾਹਾ। ਤੂੰ ਨੀ ਘਰ ਰਖਣ ਜੋਗੀ। ਹੋਰ ਕਿਤੇ ਮੇਰੇ ਸਿਰ ਸੁਆਹ ਪਾਏਂਗੀ। ਏਦੂੰ ਤਾਂ ਜੰਮਦੀ ਮਰ ਜਾਂਦੀ, ਨਿਜ ਹੋਈਏ। ਹੁਣ ਲਈਂ ਤੂੰ ਕਦੇ ਜਾਣ ਦਾ ਨਾਓਂ, ਜੇ ਤੇਰੀਆਂ ਟੰਗਾਂ ਨਾ ਤੋੜਾਂ।

ਉਸੇ ਪੁਸਤਕ ਦੀ 'ਸੌਂਕਣ' ਨਾਂ ਦੀ ਕਹਾਣੀ ਵਿਚ ਇਕ ਲੂਤੀਆਂ ਲਾਉਣ ਵਾਲੀ ਬੁਢੀ ਇਕ ਸੌਂਕਣ ਨੂੰ ਇਸ ਤਰ੍ਹਾਂ ਕਹਿੰਦੀ ਹੈ :

> ਨਹੀਂ ਧੀਏ, ਦਿਲ ਰਖ, ਦੁਖ ਸੁਖ ਤਾਂ ਸਰੀਰਾਂ ਦੇ ਨਾਲ ਹੀ ਹੁੰਦੇ ਨੇ। ਪਰ ਤੂੰ ਤਾਂ ਏਨੇਂ ਵਟਿਆਂ ਜੋਗੀ ਹੈ ਨ੍ਹੀ ਸੀ। ਬੁਰਾ ਨਾ ਮੰਨੀ ਬੇਅੰਤ ਕੁਰੇ ਜਿੱਦਣ ਦੀ ਇਹ ਛੋਟੀ ਬਹੂ ਵਿਆਹ ਕੇ ਲਿਆਂਦੀ ਐ ਖਬਰਨੀ ਚੰਦਰੀ ਘਰ ਵਿਚ ਕੀ ਲੈ ਕੇ ਬੜਗੀ, ਘਰ ਦਾ ਪਿਛਾ ਲਿਆ ਦਿਤੈ। ਆਉਂਦੀ ਨੇ ਹੀ ਸੱਸ ਨੂੰ ਲਿਆ, ਹਾਲੇ ਉਹ ਚੰਗੀ ਭਲੀ ਘੋੜੇ ਵਰਗੀ ਪਈ ਸੀ। ਫੇਰ ਤੇਰਾ ਜਣਦੋਈਆ ਅਨਹੋਈ ਮੌਤ ਮਰਿਆ, ਤੇ ਹੁਣ ਤੈਨੂੰ ਮੰਜੇ ਤੇ ਪਈ ਨੂੰ ਦੋ ਮਹੀਨੇ ਹੋ ਚੱਲੇ ਨੇ......।

ਅਗੋਂ ਸੋਂਕਣ ਜਵਾਬ ਦਿੰਦੀ ਏ :

ਤੂੰ ਜਾਣਦੀਓਈਐਂ ਅੰਮਾ, ਸਾਨੂੰ ਕਿਹੜੀ ਲੋੜ ਸੀ ਦੂਜੀ ਵਾਰ ਖੂਹ ਪੱਟਣ ਦੀ, ਜੇ ਰਬ ਭੁਲ ਜਾਂਦਾ ਤੇ ਇਕ ਜੀ ਦੇ ਦਿੰਦਾ।... ਮੈਂ ਆਖਿਆ ਸ਼ਰੀਕ ਸਾਨੂੰ ਮਰੇਈ ਭਾਲਿਆ ਕਰਨਗੇ, ਤਾਂ ਆਪਣੀ ਹਿੱਕ ਤੇ ਪਿਪਲ ਬੀਜਿਆ ਸੀ।''

—ਕੁਲਵੰਤ ਸਿੰਘ ਵਿਰਕ

# ਮਾਂ

'ਸ਼ਰਨੀ......ਕੁੜੇ ਸ਼ਰਨੀ, ਉਠ ਮੇਰੀ ਧੀ ਖਾ ਲੈ ਰੋਟੀ......ਤੂੰ ਤਾਂ ਐਵੇਂ ਰੋਣ ਡਹਿ ਜਾਨੀਂ ਏਂ, ਮਾਪੇ ਆਖਰ ਸਮਝਾਉਂਦੇ ਈ ਹੁੰਦੇ ਨੇ ਧੀਆਂ ਪੁਤਾਂ ਨੂੰ। ਜੇ ਹੁਣ ਨੀਂ ਮੱਤ ਦੇਊਂ ਤਾਂ ਮੈਂ ਹੀ ਅਗਲੇ ਸਿਰੇ ਜਾ ਕੇ ਖੱਜਲ ਹੋਊਂ, ਕਹਿਣਗੇ ਜਾ ਵੱਡੀ ਮਾਂ ਨੇ ਕੋਈ ਲੱਖਣ ਨੀਂ ਦਿੱਤਾ। ਤੂੰ ਤਾਂ ਚੰਗੀ ਭਲੀ ਸਿਆਣੀ ਬਿਆਣੀ ਐਂ, ਫੇਰ ਖਬਰੈ ਕਦੇ ਕਦੇ ਤੇਰੀ ਮੱਤ ਨੂੰ ਕੀ ਹੋ ਜਾਂਦਾ ਏ। ਤੂੰ ਆਪੇ ਦੱਸ...ਅਸੀਂ ਭਲਾ ਦਾਦੇ ਮੰਗੌਣੇ ਤੋਂ ਕੀ ਲੈਣਾ ਏਂ, ਐਵੇਂ ਵਾਧੂ ਦੁਨੀਆਂ ਦੀ ਕਹਿਬਤ ਕਰਾਈਏ।'

'ਆਪੇ ਈ ਤਾਂ ਤੂੰ ਉਹਨੂੰ ਸਲਾਹੁੰਦੀ ਨਹੀਂ ਸੀ ਥਕਦੀ ਹੁੰਦੀ ਤੇ ਆਪੇ ਹੀ ਹੁਣ ਇਉਂ ਕਰਦੀ ਏਂ!'

'ਮਾੜਾ ਤਾਂ ਉਸ ਨੂੰ ਮੈਂ ਹੁਣ ਵੀ ਨਹੀਂ ਕਹਿੰਦੀ, ਬਚਾਰਾ ਧੀਆਂ ਵਰਗਾ ਪੁੱਤ ਏ, ਕਦੇ ਅੱਖ ਵਿਚ ਪਾਇਆ ਨਹੀਂ ਰੜਕਿਆ। ਪਰ ਦੁਨੀਆਂ ਦਾ ਨਹੀਂ ਨਾ ਮੂੰਹ ਫੜਿਆ ਜਾਂਦਾ, ਨਾਲੇ ਆਪਣੀ ਇਜ਼ਤ ਦਾ ਸਭ ਨੂੰ ਕੌੜ ਹੁੰਦਾ ਏ।......

ਹਾਲੇ ਕਲ੍ਹ ਹੀ ਜਦ ਮੈਂ ਬਾਹਰਲੇ ਘਰੋਂ ਆਉਂਦੀ ਸੀ, ਕਰਤਾਰੋ ਵਰਗੀਆਂ, ਜਿਨ੍ਹਾਂ ਨੂੰ ਹਥ ਧੋਣ ਦਾ ਚੱਜ ਨੀਂ, ਮੈਨੂੰ ਸੁਣਾ ਸੁਣਾ ਕੇ ਕਹਿਣ, 'ਹਾਂ ਬੇਬੇ ਆ ਆਪਣਾ ਮਾਸਟਰ ਖਬਰਨੀਂ ਕੀਹਦੇ ਆਉਂਦਾ ਹੁੰਦਾ ਏ, ਕਈ ਵਾਰੀ ਬੀਹੀ ਦਾ ਮੋੜ ਮੁੜਦਾ ਦੇਖਿਐ', 'ਜਵਾਨ ਮੁੰਡੇ ਫਿਰਦੇ ਹੀ ਹੁੰਦੇ ਨੇ ਭਾਬੀ', ਭਾਗੋ ਨੇ ਮਸਾਂ ਹੀ ਅੱਖ ਜਿਹੀ ਲਿਸ਼ਕਾ ਕੇ ਜਵਾਬ ਦਿਤਾ। ਫੇਰ ਮੈਂ ਕਮਲੀ ਥੋੜੇ ਸੀ, ਸਮਝ ਗਈ ਬਈ ਕੀਹਦੇ ਵਿਚੀਂ ਕੱਢਦੀਆਂ ਨੇ। ਤੂੰ ਹੀ ਦਸ ਮੈਂ ਉਨ੍ਹਾਂ ਨੂੰ ਕੀ ਜਵਾਬ ਦਿੰਦੀ—ਫੇਰ ਬੰਦੇ ਨੂੰ ਹਰਖ ਹੋਵੇ ਨਾ।'

'ਦੇਖ ਧੀਏ ਸੱਚਾ ਝੂਠਾ ਜੱਗ ਵਿਚ ਕੋਈ ਨਹੀਂ ਦੇਖਦਾ, ਲੋਕਾਂ ਨੂੰ ਤਾਂ ਮਾੜੀ ਜਿਹੀ ਬਸ ਗਲ ਹੀ ਚਾਹੀਦੀ ਹੁੰਦੀ ਐ, ਫਿਰ ਫੰਗਾਂ ਤੋਂ ਡਾਰਾ ਬਣਦੀਆਂ ਨੂੰ ਨੀਂ ਚਿਰ ਲਗਦਾ। ਪਰ ਕਾਹਨੂੰ......ਮੌਕਾ ਹੀ ਨਾ ਦੇਵੋ ਕਿਸੇ ਨੂੰ ਕਹਿਣ ਦਾ...... ਮੇਰਾ ਤਾਂ ਤੈਨੂੰ ਸਮਝਾਉਣ ਦਾ ਫ਼ਰਜ਼ ਏ ਇਕ ਵਾਰੀ ਲੱਥੀ ਫਿਰ ਹੱਥ ਨੀਂ ਆਉਂਦੀ। ਤੇ ਜੇ ਇਕ ਵਾਰੀ ਬੰਦੇ ਦੀ ਬਦਨਾਮੀ ਹੋ ਜਾਵੇ, ਭ ਵੇਂ ਉਹ ਸੱਚੀ ਹੋਵੇ ਤੇ ਭਾਵੇਂ ਝੂਠੀ, ਫਿਰ ਉਹ ਸਭ ਦੇ ਨੱਕੋਂ ਮੂੰਹੋਂ ਲਹਿ ਜਾਂਦਾ ਏ......ਕਾਹਦੇ ਪਿਛੇ ਕਹਾਉਣਾ ਏਂ ਕਿਸੇ ਤੋਂ......ਕੀ ਰਾਮ ਨੀਂ ਆਉਂਦਾ ਇਹ ਕਿਤਾਬਾਂ ਪੜ੍ਹੇ ਬਿਨਾਂ...... ਨਾ ਤੂੰ ਇਹ ਲੈਣ ਜਾਵੇਂ, ਤੇ ਨਾ ਉਹ ਲੈਣ ਆਵੇ ਤੇ ਨਾ ਈਂ ਕਿਸੇ ਨੂੰ ਕਹਿਣ ਦਾ ਮੌਕਾ ਥਿਆਵੇ......ਉਠ ਰੋਟੀ ਠੰਢੀ ਹੁੰਦੀ ਐ...ਖਾ ਲੈ ਰਾਤ ਵੀ ਨੀਂ ਖਾਧੀ, ਹਰਖ ਨੂੰ ਮਾਰਨ ਸਿਖੀਦਾ ਏ...ਉਠ ਮੇਰੀ ਧੀ......'।

'ਜੇ ਐਉਂ ਹੀ ਆਖਣਾ ਸੀ ਤਾਂ ਓਦੋਂ ਮੈਨੂੰ ਉਸ ਕੋਲ ਪੜ੍ਹਨ ਕਿਉਂ ਲਾਇਆ ਸੀ?' ਸ਼ਰਨੀ ਨੇ ਆਪਣਾ ਸਾਰਾ ਗਿਲਾ ਅਖਾਂ ਵਿਚ ਭਰ ਕੇ ਆਖਿਆ।

'ਹੋਰ ਕੀ ਕਰਦੀ ਜਿਥੇ ਵੀ ਕਿਤੇ ਬਾਉਂ ਦੇਖਦੇ ਸੀ ਅਗਲਾ ਸਭ ਤੋਂ ਪਹਿਲਾਂ ਇਹੀ ਪੁਛਦਾ, 'ਕੁੜੀ ਪੜ੍ਹੀ ਹੋਈ ਕਿੰਨਾ ਏ?' ਪਿੰਡ ਵਿਚ ਕੁੜੀਆਂ ਦਾ ਕੋਈ ਸਕੂਲ ਨਾ, ਮੁਟਿਆਰ ਧੀ ਨੂੰ ਬਾਹਰ ਕਿਤੇ ਭੇਜਿਆ ਨਾ ਜਾਵੇ। ਮੈਂ ਆਖਿਆ ਮੁੰਡਿਆਂ ਦੇ ਮਾਸਟਰ ਤੋਂ ਹੀ ਤੂੰ ਅਖਰਾਂ ਦੀ ਸਿਆਣੂੰ ਹੋ ਜਾਏਂਗੀ, ਨਾਲੇ ਉਦੋਂ ਤਾਂ ਤੂੰ ਵੀ ਨਿਆਣੀ ਹੀ ਸੀ ਮਸਾਂ ਤੇਰਮੇਂ ਸਾਲ ਵਿਚ......ਅੱਜ ਕਲ ਧੀਏ ਜ਼ਮਾਨਾ ਖੋਟਾ ਏ......ਸਾਡੇ ਵਖਤਾਂ ਵਿਚ ਅਸੀਂ ਵੀਹ ਵੀਹ ਸਾਲ ਦੇ ਮੁੰਡੇ

ਕੁੜੀਆਂ ਅੱਧੀ ਅੱਧੀ ਰਾਤ ਤਾਈਂ ਸੱਥਾਂ ਵਿਚ ਖੇਡੀ ਜਾਂਦੇ, ਕਦੇ ਕੋਈ ਕੁਝ ਨਹੀਂ ਸੀ ਕਹਿੰਦਾ...ਓਦੋਂ ਤਾਂ ਮੁੰਡੇ ਤੇ ਕੁੜੀਆਂ ਵੀ ਭਾਈ ਚੰਗੇ ਹੁੰਦ ਸੀ, ਅੱਜ ਕੱਲ ਦੇ ਤਾਂ ਰਤਾ ਰਤਾ ਨੀ ਬਤਾਏ ਜਾਂਦੇ। ਸੰਤੇ ਦੀ ਕੁੜੀ ਦੀਆਂ ਗੱਲਾਂ ਤੈਂ ਸੁਣੀਆਂ ਹੀ ਹੋਣਗੀਆਂ ਅਜੇ ਜੰਮ ਨੀਂ ਮੁੱਕੀ, ਆਪਣੀ ਛਿੰਦ ਦੇ ਹਾਣ ਦੀ ਉਦੀ ਤਾਂ ਹੈ, ਹੁਣੇ ਲੱਗੀ ਐਂ ਪਿਉ ਦਾਦੇ ਦਾ ਬੋਦਾ ਬੜਾ ਕਰਨ ......।'

'ਤਾਂ ਫੇਰ ਤੈਂ ਮੈਨੂੰ ਸੰਤੇ ਦੀ ਕੁੜੀ ਨਾਲ ਰਲਾ ਦਿਤਾ? ਤਾਂ ਹੀ ਐਤੂੰ ਕਰਦੀ ਐਂ......?'

'ਐਉਂ ਕਰਨ ਨੂੰ ਮੈਂ ਤੈਨੂੰ ਕੀ ਕਹਿੰਦੀ ਹਾਂ, ਮੈਂ ਤਾਂ ਚੰਗੀ ਮੱਤ ਈ ਦਿੰਦੀ ਹਾਂ ਕਿ ਜਗ ਦਾ ਡਰ ਵੀ ਰਖਣਾ ਪੈਂਦਾ ਏ। ਸਿਆਣਿਆਂ ਨੇ ਕਿਹਾ ਹੈ ਕਿ ਜੇ ਕਰੀਏ ਤਾਂ ਵੀ ਡਰੀਏ ਤੇ ਜੇ ਨਾ ਕਰੀਏ ਤਾਂ ਵੀ ਡਰੀਏ...।'

'ਕਾਹਨੂੰ ਕਹਿਨੀਐਂ ਮੈਨੂੰ ਕੁਝ......ਕੱਲ੍ਹ ਉਹਦੇ ਖੜੇ ਤੇ ਮੈਨੂੰ ਐਉਂ ਝਿੜਕ ਕੇ ਪਈ ਜਾਣੀ ਮੈਂ ਕੋਈ ਬੁਧਖ਼ੂਨ ਕਰ ਦਿਤਾ ਸੀ......ਤੂੰ ਸਮਝਦੀ ਏਂ ਰਾਖੀਆਂ ਨਾਲ ਹੀ ਧੀਆਂ ਚੰਗੀਆਂ ਰਹਿ ਸਕਦੀਆਂ ਨੇ......ਫੇਰ ਪ੍ਰੀਤੀ ਕਿਉਂ ਨਿਕਲ ਗਈ, ਉਹਦੀ ਮਾਂ ਤਾਂ ਉਹਨੂੰ ਘਰੋਂ ਪੈਰ ਨਹੀਂ ਸੀ ਪੱਟਣ ਦਿੰਦੀ ਹੁੰਦੀ ਤੇ ਕਹਿੰਦੀ ਸੀ ਪੜ੍ਹ ਕੇ ਤਾਂ ਕੁੜੀਆਂ ਖ਼ਰਾਬ ਹੋ ਜਾਂਦੀਆਂ ਨੇ।'

'ਕੀ ਨਾਉਂ ਲੈਣਾ ਏਂ ਓਸ ਦਾ......ਉਹੀ ਜਹੀ ਨਿੱਜੜੀ ਤਾਂ ਨਾ ਹੋਵੇ ਕਿਸੇ ਦੇ......ਅਣਹੋਈ, ਪਿਓ ਦਾਦੇ ਦਾ ਨਾਉਂ ਰੁਸੂਆ ਕਰਨ ਵਾਲੀ ..ਹੁਣ ਛਡੇ ਨੇ ਮਾਂ ਪਿਓ ਕਿਤੇ ਬੈਠਣ ਜੋਗੇ! ਜਣਾ ਖਣਾ ਉਠ ਕੇ ਆਖ ਦਿੰਦਾ ਏ, 'ਓਏ ਤੁਸੀਂ ਵੀ ਬੋਲਣ ਨੂੰ ਮਰਦਿਓਂ, ਜਿਨ੍ਹਾਂ ਦੀ ਕੁੜੀ ਨਿਕਲ ਗਈ......।' ਹੇ ਰੱਬਾ ਜੇ ਧੀਆਂ ਹੋਣ ਤਾਂ ਇੱਜ਼ਤ ਵਾਲੀਆਂ ਹੋਣ ਨਹੀਂ ਤਾਂ ਨਾ ਹੋਣ!......ਦੱਸ ਰੋਟੀ ਹੋਰ ਲਿਆਮਾਂ...ਰਾਤ ਤੂੰ ਰੋਟੀ ਨਹੀਂ ਖਾਧੀ ਤੇ ਮੈਨੂੰ ਸਾਰੀ ਰਾਤ ਨੀਂਦ ਨਾ ਆਈ। ਮੈਂ ਆਖਿਆ, ਹੈ......ਹੈ ਜੁਆਕੜੀ ਦੀਆਂ ਆਂਦਰਾਂ ਦੁਰਸੀਸਾਂ ਦਿੰਦੀਆਂ ਹੋਣ-ਗੀਆਂ......ਤੂੰ ਸੁਤੀ ਪਈ ਵੀ ਹੌਕੇ ਲਈ ਜਾਵੇਂ ਤੇ ਮੇਰਾ ਬੜਾ ਈ ਜੀ ਭੈੜਾ ਹੋਇਆ।'

'ਜੇ ਤੇਰਾ ਜੀ ਭੈੜਾ ਹੋਵੇ ਤਾਂ ਮੇਰੇ ਨਾਲ ਇਉਂ ਨਾ ਕਰੇਂ, ਜਿਵੇਂ ਕਿਸੇ

ਅਬਣ ਬਲਣ ਨਾਲ ਕਰੀਦਾ ਹੁੰਦਾ ਏ......ਓਥੋਂ ਔਖੀ ਹੋਈ ਤਾਂ ਮੈਂ ਤੇਰੇ ਕੋਲ ਨੂੰ ਭਜਦੀ ਹਾਂ ਤੇ ਤੂੰ ਅਗੋਂ ਇਉਂ ਕਰਦੀ ਏਂ......ਚੰਗਾ ਨਹੀਂ ਆਇਆ ਕਰੂੰ ਫੇਰ।'

'ਹੈ, ਹੈ ਕੁੜੇ ਇਉਂ ਨਾ ਆਖ, ਤੂੰ ਨਹੀਂ ਆਇਆ ਕਰੇਂਗੀ ਤਾਂ ਮੇਰੇ ਹੋਰ ਕੌਣ ਆਇਆ ਕਰੂ। ਮਾਵਾਂ ਤਾਂ ਧੀਆਂ ਨੂੰ ਨਿੱਤ ਉਡੀਕਦੀਆਂ ਨੇ। ਮੈਂ ਤਾਂ ਹਾਲੇ ਕਲ੍ਹ ਹੀ ਗੱਲਾਂ ਕਰਦੀ ਸੀ ਬਈ ਕੱਲ੍ਹ ਨੂੰ ਤਾਂ ਖਬਰਨੀਂ ਕੀ ਹੋਊ, ਹੁਣ ਤਾਂ ਸ਼ਰਨੀਂ ਨੂੰ ਮੈਂ ਵੀਹ ਦਿਨ ਨੀਂ ਪੈਣ ਦਿੰਦੀ ਭਾਵੇਂ ਦੋ ਦਿਨ ਖਾਤਰ ਈ ਲਿਆਵਾਂ ਤੇ...।'

'ਚੰਗਾ ਹੁਣ ਨ੍ਹੀ ਬਸ ਮੈਂ ਆਇਆ ਕਰਨਾ।' ਸ਼ਰਨੀ ਨੇ ਰੋਸ ਨਾਲ ਕਿਹਾ।

'ਹਏ ਮੈਂ ਮਰ ਜਾਂ।'

'ਇਉਂ ਕਾਹਨੂੰ ਆਖਦੀ ਏਂ। ਤੂੰ ਕਾਹਤੋਂ ਮਰਨਾ ਏਂ ਚਾਚੀ ਫੇਰ ਸਾਡੀ ਸ਼ਰਨੀ ਨੂੰ ਗਾਲ੍ਹਾਂ ਕੌਣ ਦਿਆ ਕਰੂ...ਹੈ ਨਾ ਸ਼ਰਨੀ?' ਇਹ ਪ੍ਰੀਤਮ ਸੀ, ਸ਼ਰਨੀ ਦੀ ਸਹੇਲੀ, ਜਿਹੜੀ ਉਸ ਨੂੰ ਆਪਣੇ ਭਰਾ ਦੇ ਵਿਆਹ ਤੇ ਲੈ ਜਾਣ ਲਈ ਆਈ ਸੀ। ਝੱਟ ਹੀ ਤਿਆਰ ਹੋ ਕੇ ਸ਼ਰਨੀ ਪ੍ਰੀਤਮ ਨਾਲ ਉਨ੍ਹਾਂ ਦੇ ਘਰ ਨੂੰ ਚਲੀ ਗਈ ਪਰ ਜੂਠੇ ਥਾਲ ਦੇ ਕੋਲ ਬੈਠੀ ਮਾਂ ਨੂੰ ਮੁੜ ਮੁੜ ਸ਼ਰਨੀ ਦੇ ਲਫਜ਼ ਯਾਦ ਆ ਰਹੇ ਸਨ, 'ਚੰਗਾ ਮਾਂ ਹੁਣ ਨ੍ਹੀਂ ਬਸ ਮੈਂ ਆਇਆ ਕਰਨਾ' ਤੇ ਉਹ ਸੋਚਣ ਲਗੀ, 'ਕਾਹਤੋਂ ਜੁਆਕੜੀ ਨੂੰ ਮੈਂ ਕਲ੍ਹ ਝਿੜਕਿਆ। ਨਾਲੇ ਮੈਨੂੰ ਚੰਗਾ ਭਲਾ ਪਤਾ ਏ ਬਈ ਸ਼ਰਨੀ ਵਰਗੀ ਨੇਕ ਕੁੜੀ ਕੀਹਨੇ ਹੋਣਾ ਏਂ, ਜੀਹਨੇ ਮਾਂ ਪਿਉ ਦੀ ਰੱਖ ਵਿਖਾਈ......ਨਹੀਂ ਸ਼ਰਨੀ ਦੇ ਪਿਤੇ ਨੇ ਉਹ ਕੋਈ ਪਰਾਹੁਣਾ ਟੋਲਿਆ ਸੀ... ਕੁੜੀ ਤੋਂ ਪਿਛਲੇ ਜਨਮ ਦਾ ਕੋਈ ਵੈਰ ਕੱਢਿਆ ਏ......ਹੈਕੀਨਾਂ ਡੂੰਨ ਦਾ ਡੂੰਨ ...ਕੋਹੜਿਆ ਹੋਇਆ ਕਿਥੋਂ ਧਰਿਆ ਪਿਆ ਸੀ ਮੇਰੀ ਪੁਤਲੀ ਵਰਗੀ ਧੀ ਦੇ ਕਰਮਾਂ ਵਿਚ...ਫੇਰ ਵੀ ਸਤਿਆਮਾਨ ਨੇ ਓਏ ਨਹੀਂ ਕਹਾਇਆ ਕਿਸੇ ਤੋਂ। ਬਸ ਵਿਆਹ ਨੂੰ ਹੀ ਜਿਹੜਾ ਰੋਣਾ ਸੀ ਰੋ ਝੰਝਿਆ ਲਿਆ, ਮੁੜ ਕੇ ਤਾਂ ਇਕੋ ਹੀ ਚੁੱਪ ਵੱਟ ਗਈ...ਪਰ ਦਿਲ ਵਿਚ ਤਾਂ ਬਥੇਰਾ ਆਉਂਦਾ ਹੋਣਾ ਏਂ...ਕਿਥੇ ਲਟੈਣ ਵਰਗਾ ਸਾਡਾ ਇਹ ਮਾਸਟਰ ਤੇ ਕਿਥੇ ਉਹ ਕੋਹੜ ਕਿਰਲਾ ਜਿਹਾ...ਨਾਲੇ ਮਾਸਟਰ ਵਰਗਾ ਤਾਂ ਬਣਨਾ ਈ ਔਖਾ ਏ, ਕਿਸੇ ਨੇਕ ਕੁੱਖ ਦਾ ਜਾਇਆ ਏ। ਮੂੰਹ ਵਿਚ ਜਾਣੀ ਬੋਲ ਨੀਂ। ਜੇ ਕਿਤੇ ਸ਼ਰਨੀ ਦਾ ਪਿਉ ਮੰਨ ਜਾਂਦਾ, ਅਜਿਹਾ ਮੁੰਡਾ ਤਾਂ ਦੀਵਾ

ਲੈ ਕ ਭਾਲਿਆਂ ਨਹੀਂ ਮਿਲਦਾ। ਬਚਾਰੀ ਸ਼ਰਨੀ ਦੀ ਕਿਸਮਤ। ਅਗਲੇ ਸਿਰੇ ਵਾਲਿਆਂ ਦੇ ਭਾਵੇਂ ਲੱਖ ਰੁਪਏ ਪੈਸੇ ਵਾਲੇ ਹੋਣ ਪਰ ਜੇ ਮੁੰਡਾ ਨਾ ਚੱਜ ਦਾ ਹੋਵੇ, ਕਾਹਨੂੰ ਰੌਣਕ ਆਉਂਦੀ ਐ ਧੀ ਪੁੱਤ ਦੇ ਮੂੰਹ ਤੇ, ਨਾਲੇ ਸੁਖੀ ਧੀ ਪੁੱਤ ਦਾ ਤਾਂ ਮੂੰਹ ਹੀ ਨੀਂ ਰਲਦਾ...ਓਹੋ ਸ਼ਰਨੀਂ ਐ ਇਹ ਜਿਹੜੀ ਟਿਚੱਰ ਤੋਂ ਬਿਨਾਂ ਗਲ ਨੀਂ ਸੀ ਕਰਦੀ ਹੁੰਦੀ ਤੇ ਹੁਣ ਆਨੀਂ ਬਹਾਨੀਂ ਰੋ ਪੈਂਦੀ ਏ।'

'ਸਵੇਰੇ ਉਹਨੇ ਤੁਰ ਜਾਣਾ ਏ, ਕਲ੍ਹ ਬਚਾਰੀ ਨੂੰ ਐਵੇਂ ਹੀ ਝਿੜਕਿਆ ਤੇ ਫੇਰ ਖਬਰੈ ਕਦੋਂ ਆਵੇ, ਉਹ ਤਾਂ ਚੰਦਰੇ ਪਹਿਲਾਂ ਹੀ ਆਖਦੇ ਸੀ ਕਿ ਤੁਸੀਂ ਤੀਏ ਦਿਨ ਲੈਣ ਆ ਜਾਂਦੇ ਹੋ, ਏਡਾ ਹੇਜ ਸੀ ਤਾਂ ਵਿਆਹੀ ਹੀ ਕਾਹਨੂੰ ਸੀ, ਕਵਾਰੀ ਹੀ ਰਖ ਲੈਂਦੇ.. .. ਕਲ੍ਹ ਜਦੋਂ ਆਥਣੇ ਬਾਹਰ ਨੂੰ ਜਾਣ ਲਗੀ ਤਾਂ ਮੈਂ ਝਿੜਕ ਕੇ ਪਈ। ਬਚਾਰੀ ਦਾ ਕਿਵੇਂ ਮੂੰਹ ਕੁਮਲਾ ਗਿਆ ਤੇ ਚੁਪ ਕਰਕੇ ਬੈਠ ਗਈ।'

ਮੂਹਰੇ ਪਿਆ ਜੂਠਾ ਥਾਲ ਕੁੱਤਾ ਚੱਟਣ ਲੱਗ ਪਿਆ ਤੇ ਖੜਕਾ ਸੁਣ ਕੇ ਮਾਂ ਚੌਂਕੀ ਤੋਂ ਉਠ ਕੇ ਕੰਮ ਧੰਦਾ ਕਰਨ ਲਗ ਪਈ।

ਰਾਤ ਨੂੰ ਵੀ ਸ਼ਰਨੀ ਪ੍ਰੀਤਮ ਨੇ ਨਾ ਆਉਣ ਦਿਤੀ ਤੇ ਨਾਈਆਂ ਦਾ ਮੁੰਡਾ ਆ ਕੇ ਮਾਂ ਨੂੰ ਕਹਿ ਗਿਆ।

ਅਗਲੇ ਦਿਨ ਜਦੋਂ ਸ਼ਰਨੀ ਆਈ ਤਾਂ ਉਸ ਦੇ ਜਾਣ ਦੀ ਤਿਆਰੀ ਕਰਕੇ ਮਾਂ ਨੇ ਖੀਰ ਰਿੰਨ੍ਹ ਛੱਡੀ ਸੀ, ਆਲੂਆਂ ਦੀ ਭਾਜੀ ਨਾਲ ਨੂੰ ਨਿੱਕੇ ਨਿੱਕੇ ਫੁਲਕੇ ਪਕਾ ਕੇ ਚੋਪੜ ਕੇ ਸੰਵਾਰ ਕੇ ਰਖੇ ਪਏ ਸਨ ਤੇ ਇਕ ਟਾਫਟੇ ਦਾ ਸੂਟ ਉਹਨੂੰ ਦੇਣ ਨੂੰ ਕਢਿਆ ਪਿਆ ਸੀ ਤੇ ਪੰਜੀਰੀ ਕੀਤੀ ਪਈ ਸੀ। ਪਰ ਸ਼ਰਨੀ ਨੇ ਰੋਟੀ ਖਾਣ ਤੋਂ ਨਾਂਹ ਕਰ ਦਿਤੀ ਤੇ ਕ੍ਰਿਹਾ, 'ਨਹੀਂ ਮਾਂ ਮੈਨੂੰ ਭੁਖ ਨਹੀਂ' ਤੇ ਅੰਦਰ ਜਾ ਕੇ ਆਪਣੀਆਂ ਖਿੰਡੀਆਂ ਪੁੰਡੀਆਂ ਚੀਜ਼ਾਂ ਸਾਂਭਣ ਲੱਗ ਪਈ। ਮਾਂ ਉਹਦੀ ਪਿਠ ਵਲ ਤਕਦੀ ਰਹੀ। ਸ਼ਰਨੀ ਨੇ ਹੰਝੂ ਪੂੰਝ ਸੁਟੇ ਤੇ ਅਲਮਾਰੀ ਵਿਚੋਂ ਦੋ ਕਿਤਾਬਾਂ ਚੁਕ ਕੇ ਮਾਂ ਨੂੰ ਆਖਣ ਲੱਗੀ, 'ਲੈ ਮਾਂ, ਆਹ ਮਾਸਟਰ ਦੀਆਂ ਕਿਤਾਬਾਂ ਨੇ, ਮੈਂ ਪੜ੍ਹਨ ਨੂੰ ਲਈਆਂ ਸਨ......ਮੋੜ੍ਹ ਆਵੀਂ' ਤੇ ਛੇਤੀ ਨਾਲ ਮੂੰਹ ਭੁਆ ਕੇ ਉਹ ਆਪਣੇ ਕਪੜੇ ਸਾਂਭਣ ਲਗੀ। ਪਰ ਮਾਂ ਨੇ ਧੀ ਦੇ ਬੁਲ੍ਹਾਂ ਤੇ ਚੁੱਪ-ਗਿਲਾ ਪੜ੍ਹ ਲਿਆ ਸੀ। ਉਸ ਦੀਆਂ ਅੱਖਾਂ ਵਿਚ ਰੋਕ ਰੋਕ ਰਖੇ ਹੰਝੂ ਦੇਖ ਲਏ ਸਨ ਤੇ ਉਸ ਦੇ ਮੂੰਹ ਤੇ ਆਇਆਂ ਵੀਰਾਨੀਆਂ ਤੱਕ ਲਈਆਂ ਸਨ। 'ਜਵਾਨ ਮੁੰਡੇ ਗੇੜੇ ਮਾਰਦੇ ਹੀ ਹੁੰਦੇ ਨੇ

ਭਾਬੀ' ਕੱਲ੍ਹ ਦੇ ਉਸ ਨੂੰ ਗੁਆਂਢਣ ਦੇ ਕਹੇ ਸ਼ਬਦ ਯਾਦ ਆਏ......ਦੂਜੇ ਹੀ ਪਲ ਉਸ ਨੂੰ ਰੇਲ ਵਿਚ ਬੈਠੀ ਜਾਂਦੀ ਸ਼ਰਨੀ ਦਾ ਉਦਾਸ ਮੂੰਹ ਦਿਸਿਆ, ਜਾਣੀਂ ਉਹ ਕਹਿ ਰਹੀ ਸੀ,ਚੰਗਾ ਮਾਂ ਹੁਣ ਨ੍ਹੀ ਮੈਂ ਆਇਆ ਕਰਨਾ' ਤੇ ਮਾਂ ਘਬਰਾ ਕੇ ਅੰਦਰੋਂ ਬਾਹਰ ਨਿਕਲ ਆਈ......ਤੇ ਪਤਾ ਨਹੀਂ ਕਿਧਰ ਨੂੰ ਤੁਰ ਪਈ......।

'ਬੇਬੇ ਘਰ ਏਂ ਮੈਂ ਮੁੰਡੇ ਦੀਆਂ ਅੱਖਾਂ ਵਿਚ ਦਵਾਈ ਪੁਆਉਣੀ ਐਂ', ਬਾਹਰੋਂ ਕਿਸੇ ਗੁਆਂਢਣ ਨੇ ਮਾਂ ਨੂੰ ਆਵਾਜ਼ ਦਿਤੀ। ਜਦ ਅੰਦਰੋਂ ਕਈ ਨਾ ਬੋਲਿਆ ਤਾਂ ਸ਼ਰਨੀ ਨੂੰ ਖ਼ਿਆਲ ਆਇਆ, ਸ਼ਾਇਦ ਮਾਂ ਨਾਲ ਤੋਰਨ ਵਾਸਤੇ ਬਾਹਰੋਂ ਸ਼ਰਨੇ ਨੂੰ ਸੱਦਣ ਗਈ ਏ । ਉਸ ਦੀਆਂ ਭੁਬਾਂ ਨਿਕਲ ਗਈਆਂ ਪਰ ਛੇਤੀ ਦੇ ਕੇ ਅਖਾਂ ਪੂੰਝ ਲਈਆਂ ਤੇ ਜਦੋਂ ਉਹ ਬਾਹਰ ਆਈ ਤਾਂ ਦੇਖਿਆ ਕਿ ਅੱਗੇ ਅੱਗੇ ਮਾਂ ਤੇ ਪਿਛੇ ਪਿਛੇ ਮਾਸਟਰ ਸਾਹਮਣਿਓਂ ਤੁਰੇ ਆ ਰਹੇ ਸਨ...ਸ਼ਰਨੀ ਹੈਰਾਨ ਹੋ ਗਈ...ਪਰ ਮਾਂ ਬੋਲੀ 'ਅਜ ਦੁਧ ਰਿੰਨ੍ਹਿਆਂ ਸੀ ਨਾ, ਮੈਂ ਆਖਿਆ ਮਾਸਟਰ ਨੂੰ ਵੀ ਸੱਦ ਲਿਆਵਾਂ ਦੋਨੋਂ ਭੈਣ ਭਾਈ ਬੈਠ ਕੇ ਰੋਟੀ ਖਾ ਲੈਣਗੇ । ਇਹਦੇ ਬਚਾਰੇ ਦੇ ਕੇਹੜਾ ਮਾਂ ਬੈਠੀ ਐ ਤਿਉਣਾ ਕਰਕੇ ਦੇਣ ਨੂੰ...ਅਜ ਛੁੱਟੀ ਹੀ ਐ ਨਾਲੇ ਤੈਨੂੰ ਯੱਕੇ ਵਿਚ ਜਾ ਕੇ ਰੇਲ ਚੜ੍ਹਾ ਆਊਗਾ ਤੇ ਅੱਡੇ ਤਾਈਂ ਮੈਂ ਛੱਡ ਆਊਂਗੀ...।'

ਸ਼ਰਨੀ ਨੂੰ ਅਜ ਮਾਂ ਬੜੀ ਹੀ ਚੰਗੀ ਲਗੀ ਤੇ ਜਾਣ ਲਗੀ ਉਹ ਘੁਟ ਕੇ ਮਾਂ ਦੇ ਗਲ ਲੱਗ ਕੇ ਰੋਈ ਤੇ ਕਿਹਾ, 'ਮਾਂ ਮੈਨੂੰ ਛੇਤੀ ਹੀ ਸੱਦ ਲਈਂ......।'

———

# ਕੀ ਹੈ ਤੇ ਕਿਉਂ ਹੈ ?

'ਬੀਬੀ ਜੀ, ਕੂਕੂ ਦੇ ਘਰ ਜਾ ਆਵਾਂ ?'' ਚੰਨੀ ਨੇ ਤਰਲੇ ਨਾਲ ਪੁਛਿਆ।

'ਕਿਉਂ ਕੀ ਕਰਨ ਜਾਣੈਂ ਨਿਤ ਉਹਦੇ ਘਰ ?' ਮਾਂ ਨੇ ਕੜਕ ਕੇ ਆਖਿਆ।

ਦੋ ਕੁ ਪਲ ਰੁਕ ਕੇ ਚੰਨੀ ਫਿਰ ਬਚਾਰੀ ਜਿਹੀ ਆਵਾਜ਼ ਵਿਚ ਆਖਣ ਲਗੀ 'ਬੀਬੀ ਜੀ, ਹਾੜੇ, ਹਾੜੇ, ਹੁਣੇ ਆ ਜਾਵਾਂਗੀ। ਦਸੋ ਜਾਵਾਂ ?'

'ਜੇ ਜਾਣਾ ਈ ਏ ਤਾਂ ਫੇਰ ਮੇਰੇ ਕੋਲੋਂ ਪੁਛਦੀ ਕਾਹਦੇ ਲਈ ਏਂ ? ਜਾਹ ਭਗ ਜਾ,' ਮਾਂ ਆਟਾ ਗੁੰਨ੍ਹਦੀ ਗੁੰਨ੍ਹਦੀ ਬੋਲੀ।

'ਭੈਣ, ਜੇ ਬੀਬੀ ਜੀ ਗੁੱਸੇ ਹੁੰਦੇ ਨੇ ਤਾਂ ਨਾ ਜਾਹ', ਛੋਟੀ ਸੰਤੋਸ਼ ਨੇ ਆਖਿਆ।

ਚੰਨੀ ਨੇ ਤਿਊੜੀਆਂ ਪਾ, ਅੱਖਾਂ ਅੱਖਾਂ ਰਾਹੀਂ ਘੂਰ ਕੇ ਸੰਤੋਸ਼ ਨੂੰ ਚੁਪ ਕਰਾ ਦਿਤਾ ਤੇ ਫਿਰ ਮਾਂ ਨੂੰ ਆਖਣ ਲੱਗੀ, 'ਬੀਬੀ ਜੀ, ਹਾੜੇ, ਹਾੜੇ, ਅੱਧੇ ਘੰਟੇ ਵਿਚ ਹੀ ਆ ਜਾਊਂਗੀ।'

'ਨੀ ਜਾਹ ਫੇਰ ਮਰ', ਬੀਬੀ ਨੇ ਕਹਿ ਹੀ ਦਿਤਾ।

ਮੈਂ ਬਾਰੀ ਥਾਣੀਂ ਉਹਨੂੰ ਜਾਂਦੀ ਨੂੰ ਵੇਖਿਆ। ਅਜੀਬ ਚਮਕ ਸੀ ਉਸ ਦੀਆਂ ਅੱਖਾਂ ਵਿਚ ਤੇ ਬੁਲ੍ਹਾਂ ਤੇ ਆਈ ਮੁਸਕਰਾਹਟ ਨੂੰ ਉਹ ਚੁੰਨੀ ਦੇ ਪੱਲੇ ਨਾਲ ਲੁਕਾ ਰਹੀ ਸੀ। ਕਾਹਲੇ ਕਾਹਲੇ ਕਦਮ ਪੁਟਦੀ ਤੇ ਆਪਣੇ ਆਪ ਵਲ ਤਕਦੀ, ਖ਼ੁਸ਼ ਖ਼ੁਸ਼ ਉਹ ਮੇਰੀ ਬਾਰੀ ਕੋਲੋਂ ਦੀ ਲੰਘ ਗਈ। ਮੈਂ ਘੜੀ ਵਲ ਵੇਖਿਆ, ਸ਼ਾਮ ਦੇ ਸਵਾ ਸੱਤ ਵਜੇ ਸਨ।

ਮੈਂ ਸੁਣਿਆ ਹੋਇਆ ਸੀ ਕਿ ਸਾਡੇ ਗਵਾਂਢੀਆਂ ਦੀ ਇਹ ਚੌਦਾਂ ਪੰਦਰਾਂ ਵਰ੍ਹਿਆਂ ਦੀ ਚੁਪ ਚਾਪ ਜਿਹੀ ਕੁੜੀ ਬੜੀ ਭਗਤਣੀ ਏਂ। ਬੜੇ ਵੈਰਾਗ ਦੇ ਭਜਨ ਗਾਉਂਦੀ ਏ। ਮੈਂ ਹੈਰਾਨ ਹੁੰਦੀ ਕਿ ਇਹ ਉਮਰ ਤੇ ਫੇਰ ਭਗਤੀ? ਮਾਂ ਤਾਂ ਹਰ ਵੇਲੇ ਪੜ੍ਹਨ ਤੇ ਘਰ ਦੇ ਕੰਮਾਂ ਲਈ ਕਹਿੰਦੀ ਰਹਿੰਦੀ ਏ, ਫਿਰ ਵੀ ਏਨਾ ਪ੍ਰਭੂ ਪ੍ਰੇਮ ਏ! ਤੇ ਕਿਥੇ ਮੈਂ......ਏਨੀ ਭਜਨੀਕ ਮਾਂ ਦੀ ਧੀ ਹੁੰਦਿਆਂ ਹੋਇਆਂ ਵੀ ਗੁਰਦਵਾਰੇ ਜਾਣ ਤੋਂ ਕੰਨੀਂ ਕਤਰਾਂਦੀ ਹਾਂ, ਪਾਠ ਨੂੰ ਵੀ ਇਹ ਜ਼ਰੂਰੀ ਕੰਮ ਸਮਝ ਕੇ ਛੇਤੀ ਛੇਤੀ ਮੁਕਾ ਦਿੰਦੀ ਹਾਂ......ਕਿਡੀ ਚੰਗੀ ਹੈ ਇਹ ਕੁੜੀ, ਜਿਹੜੀ ਹਰ ਰੋਜ਼ ਸਕੂਲੋਂ ਆਉਂਦੀ ਹੀ ਮਾਂ ਨਾਲ ਕੰਮ ਕਰਾਉਣ ਲੱਗ ਜਾਂਦੀ ਹੈ ਤੇ ਐਤਵਾਰ ਵਾਲੇ ਦਿਨ ਤਾਂ ਸਾਰੇ ਟੱਬਰ ਦੇ ਕਪੜੇ ਧੋਂਦੀ ਹੈ, ਰੋਟੀ ਬਣਾਉਂਦੀ ਹੈ, ਤੇ ਕਮਰੇ ਸਾਫ਼ ਕਰਦੀ ਹੈ। ਫੇਰ ਵੀ ਉਹਦੀ ਬੀਬੀ ਉਹਨੂੰ ਝਿੜਕਦੀ ਰਹਿੰਦੀ ਏ। 'ਬਚਾਰੀ'! ਮੈਂ ਸੋਚਿਆ। ਘੜੀ ਨੇ ਅੱਠ ਖੜਕਾਏ ਤੇ ਮੈਨੂੰ ਯਾਦ ਆ ਗਿਆ ਕਿ ਚੰਨੀ ਤਾਂ ਅੱਧੇ ਘੰਟੇ ਦੇ ਅੰਦਰ ਅੰਦਰ ਮੁੜ ਆਉਣ ਲਈ ਕਹਿ ਗਈ ਸੀ। ਤਾਂ ਅਜ ਫੇਰ ਝਿੜਕਾਂ ਪੈਣਗੀਆਂ? ਪਰ ਉਹ ਹਰ ਵਾਰੀ ਕਿਉਂ ਭੁਲ ਜਾਂਦੀ ਐ ਕਿ ਉਸ ਦੀ ਬੀਬੀ ਉਸ ਨੂੰ ਖਿਝੇਗੀ, ਗਾਲ੍ਹਾਂ ਦੇਵੇਗੀ? ਤੇ ਬੀਬੀ ਵੀ ਕਿਉਂ ਏਨਾ ਤਾੜਦੀ ਐ, ਤੇ ਫੇਰ ਏਡੀ ਭਗਤਣੀ ਧੀ ਤੋਂ ਭਲਾ ਕਿਸ ਗੱਲ ਦਾ ਤੌਖਲਾ ਹੋ ਸਕਦਾ ਏ?

'ਮੈਨੂੰ ਕੀ ਕਿਸੇ ਬਾਈਂ, ਮੈਂ ਵਾਧੂ ਆਪਣਾ ਵਕਤ ਖ਼ਰਾਬ ਕਰਨ ਲੱਗੀ ਹਾਂ।' ਇਹ ਸੋਚ ਮੈਂ ਆਪਣੀ ਮੋਪਾਸਾਂ ਦੀਆਂ ਕਹਾਣੀਆਂ ਦੀ ਕਿਤਾਬ ਪੜ੍ਹਨੀ ਸ਼ੁਰੂ ਕਰ ਦਿਤੀ। 'ਅਲੈਗਜ਼ੈਂਡਰ' ਨਾਮੀ ਕਹਾਣੀ ਖ਼ਤਮ ਕਰ ਕੇ ਜਿਸ ਵਿਚ ਦਸਿਆ ਸੀ ਕਿਵੇਂ ਇਕ ਨੌਕਰ ਆਪਣੀ ਸੁਆਣੀ ਦੀ ਇਕ ਮੁਸਕਰਾਹਟ ਬਦਲੇ ਬਿਨਾਂ ਗਿਲੇ ਵੀਹ ਸਾਲ ਉਸ ਦੀ ਤੇ ਉਸ ਦੇ ਖਰ੍ਹਵੇ ਸੜੀਅਲ ਪਤੀ ਦੀ ਨੌਕਰੀ

ਕਰਦਾ ਰਿਹਾ। ਮੈਂ ਸੋਚਣ ਲਗੀ ਜਜ਼ਬਿਆਂ ਨੂੰ ਸਮਝਣ ਤੇ ਬਿਆਨਣ ਵਿਚ ਮੋਪਾਸਾਂ ਕਿੰਨਾ ਸਫ਼ਲ ਹੈ। ਪਰ ਇਹ ਜਜ਼ਬੇ ਸਾਡੇ ਦਿਮਾਗ ਤੇ ਕਈ ਵਾਰੀ ਏਨੇ ਭਾਰੂ ਕਿਉਂ ਹੋ ਜਾਂਦੇ ਨੇ ਕਿ ਚੰਗੇ ਭਲੇ ਸਿਆਣੇ ਬਿਆਣੇ ਹੁੰਦੇ ਹੋਏ ਵੀ ਅਸੀਂ ਆਪ ਸਹੇੜੇ ਦਰਦ ਤੋਂ ਛੁਟਕਾਰਾ ਨਹੀਂ ਪਾ ਸਕਦੇ ? ਕਿਉਂ......ਟਨ...... ਟਨ......ਟਨ। ਘੜੀ ਨੇ ਨੌਂ ਵਜਾਏ, ਤੇ ਮੈਂ ਮੁੜ ਚੰਨੀ ਬਾਬਤ ਸੋਚਣ ਲੱਗੀ ਜਿਹੜੀ ਅਜੇ ਤੀਕ ਨਹੀਂ ਸੀ ਪਰਤੀ। ਆਖ਼ਰ ਉਹ ਉਥੇ ਕਿਉਂ ਜਾਂਦੀ ਹੈ ? ਫਿਰ ਛੇਤੀ ਕਿਉਂ ਨਹੀਂ ਆਉਂਦੀ ? ਆਖ਼ਰ ਕੋਈ ਰਾਜ਼ ਹੈ ਨਾ ?

'ਤੁਸੀਂ ਹੁਣ ਜਾਵੋ। ਜੇ ਬੀਬੀ ਨੇ ਦੇਖ ਲਿਆ ਤਾਂ', ਦਬੀ ਆਵਾਜ਼ ਵਿਚ ਆਖ ਉਹ ਵਿਹੜੇ ਵਿਚ ਆ ਗਈ। ਮੈਂ ਕੁਝ ਵੀ ਨਾ ਸੁਣਨ ਦਾ ਦਿਖਾਵਾ ਕਰ ਕੇ ਕਿਤਾਬ ਪੜ੍ਹਨ ਲਗ ਪਈ ਪਰ ਚੋਰੀ ਅੱਖੀਂ ਦੇਖਦੀ ਰਹੀ। ਚੰਨੀ ਦਾ ਮੂੰਹ ਡਰਿਆ ਤੇ ਸਹਿਮਿਆ ਹੋਇਆ ਸੀ ਤੇ ਉਹ ਬੰਦ ਬੂਹੇ ਅਗੇ ਜਕੋਤਕੀ ਵਿਚ ਖੜੀ ਸੀ ਕਿ ਅੰਦਰ ਹੁਣ ਕਿਵੇਂ ਜਾਵੇ ? ਜਾਂ ਕੋਈ ਬਹਾਨਾ ਸੋਚ ਰਹੀ ਸੀ ! ਆਖਰ ਹੋਸਲਾ ਕਰ ਕੇ ਉਹ ਅੰਦਰ ਲੰਘ ਹੀ ਗਈ।

'ਹੁਣੇ ਕਾਹਨੂੰ ਆਉਣਾ ਸੀ ?' ਬੀਬੀ ਨੇ ਕੜਕ ਕੇ ਆਖਿਆ।

ਚੰਨੀ ਨੇ ਕੋਈ ਜਵਾਬ ਨਾ ਦਿਤਾ, ਪਰ ਉਹ ਸਹਿਮੀ ਹੋਈ ਸੀ। ਬੀਬੀ ਨੇ ਉਠ ਕੇ ਚਿਟਕਣੀ ਅੜਾ ਲਈ, ਸ਼ਾਇਦ ਮੈਨੂੰ ਸਾਹਮਣੇ ਬਾਰੀ ਕੋਲ ਬੈਠੀ ਦੇਖ ਕੇ। ਮੇਰਾ ਦਿਲ ਵੀ ਜ਼ੋਰ ਜ਼ੋਰ ਦੀ ਧੜਕਣ ਲੱਗਾ।

ਇਨੇ ਨੂੰ ਕਾੜ ਕਾੜ ਵਜਦੀਆਂ ਚੁਪੇੜਾਂ ਮੈਂ ਬੰਦ ਤਖਤਿਆਂ ਵਿਚੋਂ ਵੀ ਸੁਣ ਲਈਆਂ। 'ਮੈਂ ਨਿਤ ਕਹਿੰਨੀਆਂ, ਬਾਜ ਆ ਜਾ। ਹਾਲੇ ਜੰਮ ਮੁੱਕੀ ਨੀਂ, ਹੁਣੇ ਲੱਗੀਐਂ ਮੈਨੂੰ ਚਾਰਨ। ਧੀ ਪੁੱਤ ਹੁੰਦਾ ਏ, ਮਾਪੇ ਦੀ ਅੱਖ ਦੀ ਘੂਰ ਸਮਝ ਜਾਂਦਾ ਏ, ਪਰ ਏਸ ਢੀਠ ਨਾਲ ਨਿਤ ਇਹੋ ਕੁੱਤੇ ਖਾਣੀ ਹੁੰਦੀ ਐ, ਮਜਾਲ ਐ ਜੁ ਕੰਨ ਤੋਂ ਜੂੰ ਵੀ ਸਰਕੇ। ਅੱਜ ਕਹਿੰਨੀਆਂ ਤੇਰੇ ਬਾਪ ਨੂੰ, ਵਢੇ ਕਿਤੇ ਫਾਹਾ। ਤੂੰ ਨੀਂ ਘਰ ਰਖਣ ਜੋਗੀ। ਹੋਰ ਕਿਤੇ ਮੇਰੇ ਸਿਰ ਸੁਆਹ ਪਾਏਂਗੀ। ਏਦੂੰ ਤਾਂ ਜੰਮਦੀ ਮਰ ਜਾਂਦੀ, ਨਿਜ ਹੋਈਏ। ਹੁਣ ਲਈਂ ਤੂੰ ਕਦੇ ਜਾਣ ਦਾ ਨਾਉਂ, ਜੇ ਤੇਰੀਆਂ ਟੰਗਾਂ ਨਾ ਤੋੜਾਂ।' ਬੰਦ ਬਾਰ ਵਿਚੋਂ ਮੈਨੂੰ ਸੁਣਦਾ ਰਿਹਾ। ਮੈਨੂੰ ਚੰਨੀ ਤੇ ਤਰਸ ਆ ਰਿਹਾ ਸੀ। ਇਸ ਲਈ ਮੈਂ ਜਾਗ ਲੈਣ ਦੇ ਬਹਾਨੇ ਪਿਆਲੀ ਚੁਕ

ਉਨ੍ਹਾਂ ਦਾ ਬਾਰ ਜਾ ਖੜਕਾਇਆ । ਚੰਨੀ ਚੁਪਚਾਪ ਬੈਠੀ ਰੋਈ ਜਾ ਰਹੀ ਸੀ । ਬੀਬੀ ਇਕ ਦਮ ਬਦਲ ਕੇ ਆਖਣ ਲੱਗੀ, 'ਚੰਨੀ ਦਾ ਤਾਂ ਅੱਜ ਸਿਰ ਦੁਖਦਾ ਏ, ਰੋਈ ਜਾਂਦੀਐ ।'

ਮੈਂ ਹੁੰਗਾਰਾ ਵੀ ਨਾ ਦਿਤਾ, ਤੇ ਜਾਗ ਲੈ ਕੇ ਪਰਤ ਪਈ ।

ਅਗਲੇ ਦਿਨ ਮੈਂ ਦੇਖਿਆ ਚੰਨੀ ਬੜੀ ਚੁਪ ਚਾਪ ਸੀ । ਪਰ ਦੁਪਹਿਰ ਨੂੰ ਉਸ ਨੇ ਫੇਰ ਅਗੇ ਵਾਂਗ ਹੀ ਗਾਣਾ ਸ਼ੁਰੂ ਕਰ ਦਿਤਾ 'ਮੈਂ ਤੋ ਤੇਰੀ ਹੂੰ ਪ੍ਰੇਮ ਪੁਜਾਰਨ, ਗਿਰਧਰ ਮੈਂ ਤੋ ਤੇਰੀ ਹੂੰ ਪ੍ਰੇਮ ਪੁਜਾਰਨ'......

ਸਾਰਾ ਦਿਨ ਉਸ ਨੇ ਬੜਾ ਹੀ ਕੰਮ ਕੀਤਾ । ਸਾਰੀਆਂ ਰਜਾਈਆਂ ਦੇ ਉਛਾੜ ਧੋ ਕੇ ਦੁਬਾਰਾ ਚਾੜ੍ਹ ਦਿਤੇ । ਛੋਟੇ ਕਾਕੇ ਦੀਆਂ ਦੋ ਫ਼ਰਾਕਾਂ ਸਿਉਂ ਦਿਤੀਆਂ । ਬੀਬੀ ਦੀ ਧੋਤੀ ਨੂੰ ਬੌਡਰ ਲਾ ਦਿਤਾ, ਦਾਲ ਚੁਗ ਦਿਤੀ, ਕਿਉਂਕਿ ਸਕੂਲੋਂ ਅਜ ਛੁੱਟੀ ਸੀ । ਹੁਣ ਤੀਕ ਬੀਬੀ ਵੀ ਠੀਕ ਠਾਕ ਹੋ ਗਈ ਸੀ ।

ਕਲ੍ਹ ਵਾਲੀ ਘਟਨਾ ਮੈਨੂੰ ਯਾਦ ਸੀ ਤੇ ਮੈਂ ਮੁੜ ਮੁੜ ਉਸ ਵਲ ਧਿਆਨ ਨਾਲ ਤਕਦੀ । ਸ਼ਾਮ ਦੇ ਪੰਜ ਕੁ ਵਜੇ ਉਹ ਫਿਰ ਬੇਚੈਨ ਜਿਹੀ ਦਿਸਣ ਲਗੀ । ਚਾਹ ਵਾਲੀਆਂ ਜੂਠੀਆਂ ਪਿਆਲੀਆਂ ਧੋਂਦਿਆਂ ਇਕ ਉਸ ਦੇ ਹਥੋਂ ਛੁੱਟ ਕੇ ਟੁੱਟ ਗਈ । ਕੋਲ ਬੈਠਿਆਂ ਬੈਠਿਆਂ ਦਾਲ ਵਿਚੋਂ ਅੱਗ ਨਿਕਲ ਗਈ । ਉਹ ਮੁੜ ਮੁੜ ਬੀਬੀ ਦੇ ਮੂੰਹ ਵਲ ਤਕਦੀ ਸੀ ।

ਆਖ਼ਰ ਝਿਜਕ ਝਿਜਕ ਕੇ ਉਸ ਨੇ ਆਖਿਆ 'ਬੀਬੀ......'

'ਤੂੰ ਆਪਣਾ ਕੰਮ ਕਰ ਚੁਪ ਕਰ ਕੇ', ਬੀਬੀ ਉਸ ਦੇ ਗਲ ਕਹਿਣ ਤੋਂ ਪਹਿਲਾਂ ਹੀ ਕੜਕੀ ।

ਕੁਝ ਚਿਰ ਹਿਰ ਕੇ ਉਹ ਫਿਰ ਬੋਲੀ, 'ਬੀਬੀ, ਪ੍ਰਮਾਤਮਾ ਦੀ ਕਸਮ ਵੀਹ ਮਿੰਟਾਂ ਵਿਚ ਹੀ ਮੁੜ ਆਊਂ ।'

'ਤੂੰ ਕੋਈ ਅਕਲ ਦੀ ਗਲ ਕਰ, ਜਵਾਨੀ ਸਾਡੇ ਤੇ ਵੀ ਆ ਕੇ ਹਟੀਐ, ਮੈਂ ਸਭ ਕੁਝ ਜਾਣਦੀਆਂ, ਚੁਪ ਕਰ ਕੇ ਬੈਠੀ ਰਹਿ ।' ਬੀਬੀ ਅੱਟੀ ਦਾ ਗੋਲਾ

ਕਰਦੀ ਖਿਝ ਕੇ ਬੋਲੀ।

ਮੈਂ ਦੇਖਿਆ ਚੰਨੀ ਦਾ ਮੂੰਹ ਕੁਮਲਾ ਗਿਆ ਸੀ ਤੇ ਬੀਬੀ ਵੀ ਚਿੰਤਾਤੁਰ ਦਿਸਦੀ ਸੀ।

'ਆਖਰ ਇਹ ਸਭ ਕੀ ਹੈ ਤੇ ਕਿਉਂ ਹੈ ?' ਇਹ ਸਵਾਲ ਬਾਰ ਬਾਰ ਮੇਰੇ ਦਿਮਾਗ਼ ਨਾਲ ਟਕਰਾਉਣ ਲੱਗਾ। ਮੈਨੂੰ ਚੰਨੀ ਦੀ ਲੋਚਾ ਤੇ ਬੀਬੀ ਦੀ ਚਿੰਤਾ, ਦੋਹਾਂ ਨਾਲ ਹਮਦਰਦੀ ਸੀ।

———

# ਮਾਸੀ

ਤਾਰਿਆਂ ਦੀ ਖਿੱਤੀ ਇਧਰ ਤੋਂ ਭਉਂ ਕੇ ਉਧਰ ਆ ਚੁੱਕੀ ਸੀ ਪਰ ਬਾਲੀ ਨੂੰ ਨੀਂਦ ਕਿਥੋਂ ?...ਕਦੇ ਇਕ ਪਾਸਾ ਲੈਂਦੀ, ਕਦੇ ਦੂਜਾ, ਉਹ ਤਰਲੋਮੱਛੀ ਹੋ ਰਹੀ ਸੀ। ਆਪਣੇ ਆਪ ਕਦੇ ਉਹ ਰੋ ਪੈਂਦੀ ਤੇ ਰੋਂਦੀ ਰੋਂਦੀ ਹੀ ਕੁਝ ਸੋਚਣ ਲਗ ਜਾਂਦੀ। ਤੜਕੇ ਜਿਹੇ ਜਾ ਕੇ ਉਸ ਦੀ ਅੱਖ ਲੱਗੀ। ਕਾਫ਼ੀ ਅਵੇਰ ਹੋਈ ਸਵੇਰੇ ਜਦੋਂ ਉਹ ਜਾਗੀ, ਸਿਰ ਭਾਰਾ ਭਾਰਾ ਤੇ ਹੱਡ ਪੈਰ ਖੁਸਦੇ ਜਿਹੇ ਸਨ। ਉਹ ਛੇਤੀ ਨਾਲ ਉਠ ਕੇ ਲੰਗਰ ਵਿਚ ਗਈ। 'ਮੇਮ ਸਾਹਿਬ ਹੁਣ ਜਾਗੀਐ, ਬੀਬੀ ਨੇ ਗੁਰਦੁਆਰੇ ਜਾਣਾ ਸੀ, ਚਾਹ ਕਰਨ ਨੂੰ ਹਜ਼ਾਰ ਹਾਕ ਮਾਰੀ। ਬਚਾਰੀ ਨੂੰ ਫੇਰ ਆਪ ਹੀ ਕਰਨੀ ਪਈ।' ਚੰਪੀ, ਬਾਲੀ ਦੀ ਮਤ੍ਰੇਈ ਭੈਣ ਨੇ ਘੂਰੀ ਪਾਉਂਦੇ ਹੋਏ ਆਖਿਆ। ਬਾਲੀ ਕੁਝ ਨਾ ਬੋਲੀ, ਨਿਤ ਵਾਂਗ ਪਹਿਲਾਂ ਭਾਂਡੇ ਮਾਂਜੇ, ਫਿਰ ਘਰ ਸਭਰਿਆ ਤੇ ਫਿਰ ਸਾਰੇ ਘਰਦਿਆਂ ਦੇ ਮੈਲੇ ਕਪੜੇ ਧੋਣ ਬੈਠ ਗਈ। ਚਾਹ ਪੀਣ ਨੂੰ ਅਜੇ ਉਸ ਦੀ ਵੱਢਿਆਂ ਰੂਹ ਨਹੀਂ ਸੀ ਕਰਦੀ।

ਭੋਗ ਪੈਣ ਤੇ ਜਦੋਂ ਉਸ ਦੀ ਮਤ੍ਰੇਈ ਮਾਂ ਗੁਰਦਵਾਰਿਓਂ ਆਈ ਤਾਂ ਚਾਹ

ਓਵੇਂ ਪਈ ਦੇਖ ਖਿਝ ਕੇ ਬੋਲੀ, 'ਚਾਹ ਝੁਲਸ ਲੈ ਨੀ, ਨਖਰੇ ਕਰ ਕਰ ਨਾ ਦਿਖਾ ਵਾਧੂ। ਜਹਾਨ ਦੀਆਂ ਤਾਂ ਜਾਣੀਂ ਧੀਆਂ ਹੀ ਨਹੀਂ, ਏਹੀ ਅਣੋਖੀ ਧੀ ਆਈ ਐ।'

'ਨਖਰੇ ਕਰਕੇ ਮੈਂ ਕੀਹਨੂੰ ਦਿਖੌਣੇ ਨੇ ਮਾਸੀ?' ਕਪੜੇ ਸੁਕਣੇ ਪਾਉਂਦਿਆਂ ਬਾਲੀ ਨੇ ਜਵਾਬ ਦਿਤਾ, ਤੇ ਨਾਲ ਹੀ ਬਿਰਨ ਬਿਰਨ ਹੰਝੂ ਉਸ ਦੀਆਂ ਅੱਖਾਂ ਵਿਚੋਂ ਕਿਰਨ ਲੱਗੇ।

'ਰੋ ਕੇ ਨਾ ਡਰਾ ਐਵੇਂ। ਗੋਲੀ ਤਾਂ ਨੀਂ ਮਾਰੀ ਤੇਰੇ। ਕੱਲ੍ਹ ਦੀ ਬੂਥਾ ਸੁਜਾਈ ਬੈਠੀ ਐਂ', ਮਾਸੀ ਨੇ ਤੱਤੀ ਹੋ ਕੇ ਆਖਿਆ।

ਏਦੂੰ ਤਾਂ ਗੋਲੀ ਮਾਰ ਦਿੰਦੀ ਮਾਸੀ। ਹੁੰਦੀ ਨਾ ਅੱਜ ਮੇਰੀ ਮਾਂ ਜਿਊਂਦੀ, ਜੇ ਢਿਡ ਪਾੜ ਕੇ ਨਾ ਮਰ ਜਾਂਦੀ, ਜਿਵੇਂ ਤੂੰ ਮੈਨੂੰ ਕਿਹਾ ਸੀ ਕਿ ਤੇਰੇ ਨਾਲੋਂ ਤਾਂ ਕੰਜਰੀਆਂ ਵੀ ਚੰਗੀਆਂ ਨੇ। ਕੀ ਦੇਖਿਆ ਸੀ ਤੂੰ ਮੇਰਾ?' ਬਾਲੀ ਨੇ ਅਤਿ ਪੀੜਤ ਹੋ ਕੇ ਕਿਹਾ।

'ਚਵਰ ਚਵਰ ਨਾ ਬੋਲ ਬਾਹਲੀ, ਮਸਾਂਈਂ ਗਿੱਠ ਦੀ ਜ਼ਬਾਨ ਲੱਗੀ ਐ। ਜਾ ਵੱਢੀ ਕਿਥੇ ਜੰਮ ਕੇ ਮੇਰੇ ਮੱਥੇ ਮਾਰਗੀਐ, ਬੋਤੇ ਜਿਹੇ ਨੂੰ, ਨਾ ਅਕਲ ਨਾ ਮੌਤ।' ਮਾਮੀ ਗੁਰਦਵਾਰੇ ਤੋਂ ਲਿਆਂਦੀ ਹੋਈ ਦੇਗ ਆਪਣੀਆਂ ਦੋਹਾਂ ਧੀਆਂ ਨੂੰ ਵੰਡਦੀ ਹੋਈ ਬੋਲੀ।

'ਮਾਸੀ ਮੈਨੂੰ ਜੋ ਮਰਜ਼ੀ ਆਖ, ਪਰ ਮੇਰੀ ਮਾਂ ਨੂੰ ਗਾਲ੍ਹਾਂ ਕਢਣ ਦੀ ਕੋਈ ਲੋੜ ਨੀਂ।'

'ਹੋਰ ਉਚੀ ਉਚੀ ਰੋ ਕੇ ਸੁਣਾ ਦੇ ਪਿਓ ਨੂੰ, ਕਹਾਦੀਂ ਜਿਹੜਾ ਕੁਝ ਕਹਾਣਾ ਹਊ। ਮੈਂ ਨੀਂ ਡਰਦੀ ਤੇਰੇ ਡਰਾਵਿਆਂ ਤੋਂ।

'ਏਹੋ ਜੀਆਂ ਤਾਂ ਤੈਨੂੰ ਈ ਆਉਂਦੀਆਂ ਨੇ। ਏਹੀ ਪਿਓ ਸੀ ਜਿਹੜਾ ਕਦੇ ਮੇਰੀ ਗੱਲ ਨੀਂ ਸੀ ਭੁੰਜੇ ਡਿੱਗਨ ਦਿੰਦਾ, ਤੇ ਹੁਣ ਤੇਰੀ ਦਿਨ ਰਾਤ ਦੀ ਭਰਤੀ ਨੇ ਵੈਰੀ ਬਣਾ ਛੱਡਿਆ ਏ।'

'ਆਹੋ, ਤੈਨੂੰ ਤਾਂ ਸਾਰੇ ਵੈਰੀ ਹੀ ਦਿਸਦੇ ਆਂ। ਮੈਂ ਆਂ, ਮੈਨੂੰ ਨ੍ਹੀਂ ਕਦੇ

ਸਿਧੇ ਮੂੰਹ ਬੋਲਦੀ, ਤੇ ਕੁੜੀਆਂ ਨੇ, ਓਹਨਾਂ ਨੂੰ ਨ੍ਹੀ ਦੇਖ ਹੰਘਦੀ।'

'ਭਲਾ ਮਾਸੀ ਕਿਉਂ ਝੂਠ ਮਾਰਦੀਐਂ। ਉਹਨਾਂ ਨੂੰ ਤੂੰ ਕੁਝ ਲੈ ਕੇ ਦੇਵੇਂ, ਕੁਝ ਬਣਾ ਕੇ ਦੇਵੇ, ਮੈਂ ਕਦੇ ਹੀਰਖਾ ਨਾ ਕਰਾਂ, ਸਗੋਂ ਨੌਕਰਾਂ ਵਾਂਗ ਸਾਰਾ ਦਿਨ ਥੋਡੇ ਮੂਹਰੇ ਗੋਲਾ ਧੰਦਾ ਕਰਦੀ ਫਿਰਾਂ ਤੇ ਉਤੋਂ ਤੂੰ ਮੈਨੂੰ ਇਉਂ ਆਖੇਂ।'

'ਕਾਹਨੂੰ ਕਰਦੀ ਏਂ ਤੂੰ ਹੀਰਖਾ। ਉਹ ਮਾੜੀ ਜਿਹੀ ਜੁਆਕੜੀਆਂ ਨੂੰ ਚੀਜ਼ ਲਿਆ ਦੇਣ, ਬਸ ਫੇਰ ਅੱਠ ਦਿਨ ਏਸ ਦਾ ਮੂੰਹ ਸਿੱਧਾ ਨੀਂ ਹੁੰਦਾ। ਓਦਣ ਜੁਆਕੜੀ ਤੋਂ ਭੁਲ ਕੇ ਸ਼ਾਹੀ ਵਾਲਾ ਹੱਥ ਲਗ ਤਾਂ ਗਿਆ, ਬਸ ਫੇਰ ਖਾਣ ਨੂੰ ਪਈ ਉਹਨੂੰ, ਜਾਣੀ ਇਹਦੇ ਖੀਨਖਾਪ ਪਾਈ ਹੋਈ ਸੀ।'

'ਐਹੋ ਜਿਹਾ ਦੁੱਖ ਲਗਦੈ ਮਾਸੀ! ਮੇਰੇ ਨਾਲ ਤੈਨੂੰ ਪਤਾਈਐ ਕੀ ਕੁਝ ਕਰਦੀਐਂ, ਕੀ ਕੀ ਬੋਲਦੀਐਂ।'

'ਕੁਝ ਖਾ ਕੇ ਮਰ ਜਾ ਫੇਰ, ਏਡੇ ਨਖਰੇ ਵਾਲੀ ਨੇ ਜੇ ਨਹੀਂ ਕੁਝ ਅਖ-ਵਾਉਣਾ।'

'ਤੂੰ ਤਾਂ ਇਹ ਚ ਹੁੰਦੀਓਟੀਐਂ, ਬਈ ਨਾਲੇ ਫੇਰ ਗੱਲਾਂ ਬਣਾਉਂਦੀ ਫਿਰਾਂ ਕਿ ਮਾੜੀ ਸੀ ਕੁਝ ਖਾ ਕੇ ਮਰ ਗਈ।'

'ਕਾਹਨੂੰ, ਤੂੰ ਤਾਂ ਚੰਗੀਐਂ ਬਹੁਤ। ਬਾਹਰ ਜਾ ਕੇ ਤਾਂ ਸੁਣ ਕੀ ਲੋਕ ਮੂੰਹ ਵਿਚ ਹੱਥ ਦਿੰਦੇ ਨੇ। ਛੱਡਿਆਏ ਪਿਓ ਨੂੰ ਕਿਤੇ ਬੈਠਣ ਜੋਗਾ?' ਮਾਸੀ ਨੇ ਨੱਕ ਚੜ੍ਹਾਉਂਦਿਆਂ ਤਾਹਨੇ ਨਾਲ ਕਿਹਾ।

'ਕੋਈ ਕੁਝ ਨਹੀਂ ਕਹਿੰਦਾ, ਜਾਂ ਤੂੰ ਕਹਿਨੀ ਮੈਂ ਜਾਂ ਤੇਰੀ ਸਹੇਲੀ, ਉਹ ਸੈਂਤੀ ਮਾਰੀ। ਆਪਦੇ ਔਂਤਰੀ ਨਖੱਤਰੀ ਦੇ ਕੋਈ ਹੁੰਦਾ ਤਾਂ ਉਹਨੂੰ ਪਤਾ ਲਗਦਾ, ਬਈ ਬਗਾਨੇ ਧੀਆ ਪੁੱਤਾਂ ਨੂੰ ਕਿਵੇ ਬਦੂਹੀਦਾ ਏ।'

'ਇਕ ਸੈਂਤੀ ਕੀ, ਸਾਰਾ ਜਹਾਨ ਈ ਜਿਹੋ ਜਿਹਾ ਦੇਖੂ ਆਖ ਦੂ। ਕੀ ਕੰਮ ਏ ਫੇਰ ਪ੍ਰੇਮੀਏ ਮਾਰੇ ਦਾ ਸਾਡੇ ਘਰ ਆਉਣ ਦਾ? ਮੈਨੂੰ ਤਾਂ ਕਦੇ ਮੱਥਾ ਸਰੀਖਾ ਨੀ ਟੇਕਦਾ। ਅਮਰ ਕੁਰ ਵੀ ਕਹੇ ਕਲ੍ਹ ਕਿ 'ਇਹਦਾ ਪਿਓ ਰੋਕੇ। ਕੀ ਕੰਮ ਐ ਜੁਆਨ ਮੁੰਡੇ ਦਾ ਕੁੜੀ ਨਾਲ ਗੱਲ ਕਰਨ ਦਾ?' ਮੈਂ ਆਖਿਆ, ਪਿਓ ਨੇ ਈ ਤਾਂ

ਸਿਰ ਚੜ੍ਹਾ ਰੱਖੀਐ ।'

'ਹੈ ਹੈ ! ਥੋਨੂੰ ਪੈ ਜਾਏ ਲੋਹੜਾ ! ਤੁਸੀਂ ਮੈਨੂੰ ਪ੍ਰੇਮ, ਮੇਰੀ ਸਕੀ ਭੂਆ ਦੇ ਪੁੱਤ ਨਾਲ ਐਉਂ ਆਖੋਂ ? ਕੀੜੇ ਨੀਂ ਪੈਣਗੇ ਥੋਡੇ ? ਜੰਤੀ ਜਿਹੋ ਜੀ ਆਪਐ, ਉਹੋ ਜੀ ਹੀ ਉਹਨੂੰ ਸਾਰੀ ਦੁਨੀਆਂ ਦਿਸਦੀਐ ਤੇ ਤੈਨੂੰ ਮੈਂ ਕੀ ਆਖਾਂ' ਬਾਲੀ ਨੇ ਲੋਹੀ ਲਾਖੀ ਹੋ ਕੇ ਆਖਿਆ ।

'ਦੇਖ ਕਿਵੇਂ ਲਤਰ ਲਤਰ ਮਾਰਦੀਐ ਜੀਭ ਨੂੰ । ਐਂਉ ਜਾਣੀਂ ਇਹ ਸੱਚੀ ਬਣਜੂਗੀ ਬੋਲ ਕੇ', ਮਾਸੀ ਨੇ ਆਪਣੇ ਪੈਰ ਕੂਚਦਿਆਂ ਆਖਿਆ ।

'ਸੱਚ ਝੂਠ ਦਾ ਤਾਂ ਰੱਬ ਈ ਨਬੇੜਾ ਕਰੂਗਾ । ਹੇ ਰੱਬ ਸੱਚਿਆ, ਜੇ ਤਾਂ ਮੇਰੇ ਵਿਚ ਕੋਈ ਖੋਟ ਐ ਤਾਂ ਮੇਰੇ ਕੀੜੇ ਪੈਣ, ਨਹੀਂ ਮੈਂ ਤਾਂ ਕਹਿਨੀਆਂ ਐਵੀਂ ਆਖਣ ਵਾਲੀਓ ਥੋਨੂੰ ਕਿਤੇ ਢੋਈ ਨਾ ਮਿਲੇ, ਥੋਡੇ ਵਿਚੀਂ ਨਿਕਲਣ ।'

'ਬੂਥਾ ਤੋੜ ਦੂੰ, ਕਿਤੇ ਲੱਗੀਐਂ ਬਾਹਲਾ ਬੋਲਣ', ਪੈਰ ਧੋਣੇ ਭੁਲ ਮਾਸੀ ਨੇ ਆਖਿਆ ।

'ਕੀ ਗੱਲ ਐ ਜੀ ? ਤੁਸੀਂ ਕਿਉਂ ਤੀਏ ਦਿਨ ਕਲੇਸ਼ ਪਾ ਬੈਠਦੇਓ ? ਇਹ ਤਾਂ ਭਲਾ ਨਿਆਣੀਐਂ, ਤੁਸੀਂ ਤਾਂ ਚੰਗੇ ਭਲੇ ਸਿਆਣੇਓਂ", ਗੁਸਲਖਾਨੇ ਵਿਚੋਂ ਨਿਕਲ ਕੇ ਤੌਲੀਆ ਸੁਕਣਾ ਪਾਉਂਦਿਆਂ ਬਾਲੀ ਦੇ ਪਿਓ ਨੇ ਆਖਿਆ ।

'ਨਿਆਣੀ ਨਿਆਣੀ ਕਹਿ ਕੇ ਹੀ ਤਾਂ ਤੁਸੀਂ ਸਿਰ ਚੜ੍ਹਾ ਛੱਡੀਐ । ਦੇਖੋ ਤਾਂ ਸਹੀ ਕਿਵੇਂ ਬੋਲਦੀਐ, ਕਿਸੇ ਖੜੇ ਬੈਠੇ ਦੀ ਸ਼ਰਮ ਨੀਂ, ਕਿਸੇ ਬੜੇ ਛੋਟੇ ਦਾ ਲਿਹਾਜ ਨੀਂ ।'

'ਬਾਲੀ, ਜਾਹ ਬੇਟਾ ਨਹਾ ਆ ।'

ਬਾਲੀ ਚਲੀ ਗਈ ਤੇ ਉਹ ਆਖਣ ਲੱਗਾ, 'ਬੱਚੇ ਨੂੰ ਪਿਆਰ ਨਾਲ ਸਮਝਾ ਦੇਵੋ, ਇਹ ਨਾ ਕਿ ਸਾਰਾ ਦਿਨ ਖਾਣ ਨੂੰ ਈ ਪਾਵੋ । ਕੀ ਕਹਿੰਦੀ ਹੋਊ ਬਚਾਰੀ ਦਿਲ ਵਿਚ ਕਿ ਮਤ੍ਰੇਈਓਐ ਨਾ !'

'ਲੈ ਤੁਸੀਂ ਵੀ ਹੁਣ ਮੇਰੇ ਈ ਗੱਲ ਪੈ ਜੋ । ਬਚਾਰੀ ਠੀਕ ਐ ਉਹ ! ਆਪ ਤਾਂ ਦਫ਼ਤਰ ਚਲੇ ਜਾਨਿਓਂ, ਮੈਨੂੰ ਈ ਪਤਾ ਏ ਜਿਵੇ ਮੈਂ ਉਹਦੇ ਨਾਲ ਸਾਰਾ ਦਿਨ ਕਰਦੀਆਂ ।'

'ਭਲੀਏ ਮਾਣਸੇ, ਕਾਹਦੇ ਪਿਛੇ ਐਉਂ ਕਰਨਾ ਏਂ ? ਖਬਰਨੀ ਸਾਲਐ ਇਥੇ, ਖਬਰਨੀ ਛੀ ਮਹੀਨੇਐ । ਕੋਈ ਚੰਗਾ ਮੁੰਡਾ ਮਿਲ ਜੇ, ਆਪਣਾ ਫ਼ਰਜ਼ ਲਾਹਾਂ । ਨਾਲੇ ਰੋਜ਼ ਦੀ ਟੈਂ ਟੈਂ ਮੁੱਕੇ', ਬਾਲੀ ਦੇ ਪਿਓ ਨੇ ਸਮਝਾਇਆ ।

'ਜਿਹੋ ਜਿਹਾ ਕੋਈ ਮਿਲਦਾ ਏ ਵਿਆਹ ਕੇ ਪਾਸੇ ਕਰੋ, ਹੋਰ ਕੀ ਤੁਸੀਂ ਉਹਦੇ ਵਾਸਤੇ ਰਾਜਾ ਟੋਲ ਲਓਗੇ !' ਮਾਸੀ ਨੇ ਨਖ਼ਰੇ ਨਾਲ ਆਖਿਆ ।

'ਇਕ ਵਾਰੀ ਤਾਂ ਆਪਣੇ ਜਾਣੇਂ ਚੰਗਾ ਈ ਦੇਖਣਾ ਪੈਂਦਾ ਏ, ਫੇਰ ਧੀ ਪੁੱਤ ਦੀ ਕਿਸਮਤ......ਹੈਂ...ਦੇਖਿਓ ਤਾਂ ਬਾਰ ਕੌਣ ਖੜਕਾਉਂਦਾ ਏ ?' ਬਾਲੀ ਦੇ ਪਿਓ ਨੇ ਆਖਿਆ ।

'ਕਿਤੇ ਐਸ ਗੱਡੀਓਂ ਕੋਈ ਪ੍ਰਾਹੁਣਾ ਈਂ ਨਾ ਉਤਰ ਆਇਆ ਹੋਵੇ । ਇਕ ਜਾਵੜੇ ਆਉਣ ਜਾਣ ਵਾਲਿਆਂ ਨੇ ਦਹਿ ਛਡਿਆ ਏ । ਤੀਏ ਦਿਨ ਕੋਈ ਨਾ ਕੋਈ ਠੂਹ ਮਾਸੀ ਸਲਾਮ ਆ ਕਰਦਾ ਏ' ਆਖਦੀ ਮਾਸੀ ਬਾਰ ਖੋਲ੍ਹਣ ਤੁਰ ਪਈ ।

ਦਰਵਾਜ਼ੇ ਤੇ ਬਾਲੀ ਦੇ ਮਾਮੇ ਨੂੰ ਦੇਖ ਕੇ ਬੋਲੀ 'ਲੈ ਆਹ ਤਾਂ ਵੀਰ ਆ ਗਿਆ ।'

'ਮੱਥਾ ਟੇਕਦਾਂ ਬੀਬੀ ।'

'ਜਿਊਂਦਾ ਰਹਿ ਵੀਰ ! ਹੋਰ ਬਾਲ ਬੱਚਾ ਤਾਂ ਰਾਜ਼ੀ ਐ ? ਕਿਧਰੋਂ ਆਇਆਂ ?'

'ਐਧਰੇਈ । ਮੈਂ ਆਖਿਆ ਸੁਖ ਸਾਂਦ ਦਾ ਈ ਪਤਾ ਲੈ ਚਲਾਂ ।'

'ਹਾਂ, ਅੱਜ ਸਵੇਰੇ ਈ ਸਵੇਰੇ ਬਨੇਰੇ ਤੇ ਕਾਂ ਬੋਲੇ । ਮੈਂ ਆਖਿਆ 'ਕੌਣ ਆਊਗਾ ?' ਬਾਲੀ ਆਖਣ ਲਗੀ 'ਮੇਰੇ ਮਾਮਾ ਜੀ ਆਉਣਗੇ ।' ਸੱਚੀਂ, ਕਿੱਦਣ ਦੀ ਕਰਦੀ ਐ 'ਮਾਸੀ ਮੈਂ ਨਾਨਕੀਂ ਜਾਣਾ ਏ, ਮਾਸੀ ਮੈਂ ਨਾਨਕੀਂ ਜਾਣੈਂ ।' ਮੈਂ ਕਿਹਾ 'ਬੇਟਾ, ਚੰਪੀ ਹੋਣੀ ਤਾਂ ਸਕੂਲ ਚਲੀਆਂ ਜਾਂਦੀਆਂ ਨੇ, ਮੇਰਾ ਘਰ ਕੱਲੀ ਦਾ ਕਿਵੇਂ ਜੀ ਲਗਿਆ ਕਰੂ ?' ਮਾਰਦੀਆਂ ਬਾਲੀ ਨੂੰ ਵੀ ਅਵਾਜ਼, ਅਜ ਸਵੇਰ ਬੈਠੀ ਹੁਣ ਨਹਾਉਣ ਲੱਗੀਐ । ਮੈਂ ਕਿਹਾ ਚਲ ਨਿਆਣੀਐਂ ਜਿਹੜੇ ਵੇਲੇ ਮਰਜ਼ੀ

ਨਹਾ ਲਵੇ ।'

ਇੰਨੇ ਨੂੰ ਉਹ ਅੰਦਰ ਬਾਲੀ ਦੇ ਪਿਓ ਕੋਲ ਪਹੁੰਚ ਗਏ । ਬਾਲੀ ਦਾ ਪਿਓ ਪਹਿਲਾਂ ਤਾਂ ਕੁਝ ਘਬਰਾਇਆ, ਪਰ ਫਿਰ ਰਿਵਾਜੀ ਸੁਖ ਸਾਂਦ ਪੁਛ ਕੇ ਅਖਬਾਰ ਦੇਖਣ ਲੱਗ ਪਿਆ ।

'ਬਾਲੀ, ਬੇਟੀ ਜੀ, ਦੇਖੋ ਥੋਡੇ ਮਾਮਾ ਜੀ ਆਏ ਨੇ', ਮਾਸੀ ਨੇ ਓਪਰੀ ਖ਼ੁਸ਼ੀ ਜ਼ਾਹਰ ਕਰਦਿਆਂ ਆਵਾਜ਼ ਮਾਰੀ ।

ਮਾਮੇ ਦਾ ਜ਼ਿਕਰ ਸੁਣਦਿਆਂ ਹੀ ਬਾਲੀ ਦੀਆਂ ਭੁੱਬਾਂ ਨਿਕਲ ਗਈਆਂ । ਬਿਨਾ ਨ੍ਹਾਤੇ ਹੀ ਉਹ ਬਾਹਰ ਆ ਗਈ । ਉਸ ਦਾ ਦਿਲ ਕੀਤਾ ਕਿ ਮਾਮੇ ਦੇ ਗੱਲ ਨੂੰ ਚਿੰਬੜ ਕੇ ਚੀਕਾਂ ਮਾਰ ਮਾਰ ਕੇ ਰੋਵੇ, ਪਰ ਮਾਮੇ ਦੇ ਮੂਹਰੇ ਜਾਣ ਤੋਂ ਪਹਿਲਾਂ ਬਾਲੀ ਨੇ ਅੱਖਾਂ ਸੰਵਾਰ ਕੇ ਪੂੰਝ ਲਈਆਂ, ਤੇ ਖ਼ੁਸ਼ ਜਿਹਾ ਮੂੰਹ ਬਣਾਉਣ ਦੀ ਕੋਸ਼ਸ਼ ਕਰਦੀ ਉਹ ਮਾਮੇ ਕੋਲ ਆਈ ।

ਮਾਮੇ ਨੇ ਪਿਆਰ ਦਿਤਾ, ਤੇ ਮੂੰਹ ਵਲ ਤਕ ਕੇ ਬੋਲਿਆ, 'ਕੀ ਗਲ ਐ ਬਾਲੀ, ਅੱਖਾਂ ਲਾਲ ਪਈਆਂ ਨੇ, ਜਿਵੇਂ ਰੋ ਕੇ ਹਟੀ ਹੁੰਦੀਐਂ ?'

ਪਿਓ ਨੂੰ ਘਬਰਾਹਟ ਹੋਈ ਤੇ ਮਾਸੀ ਦੇ ਮਥੇ ਤਿਊੜੀਆਂ ਪੈ ਗਈਆਂ ।

'ਜਾਹ ਬੇਟੀ, ਪਹਿਲਾਂ ਮਾਮਾ ਜੀ ਵਾਸਤੇ ਚਾਹ ਤਿਆਰ ਕਰ ਲਿਆ ਫੇਰ ਆ ਕੇ ਗੱਲਾਂ ਕਰੀਂ', ਮਾਸੀ ਨੇ ਗਲ ਨੂੰ ਟਾਲਦਿਆਂ ਹੋਇਆਂ ਕਿਹਾ ।

'ਨਹੀਂ ਬੀਬੀ, ਚਾਹ ਦੀ ਕੋਈ ਲੋੜ ਨੀਂ । ਕੀ ਗਲ ਐ ਬਾਲੀ, ਇਹ ਹਥਾਂ ਤੇ ਵੀ ਸੁਆਹ ਜਿਹੀ ਲੱਗੀ ਪਈ ਐ ?' ਮਾਮੇ ਨੇ ਜ਼ਰਾ ਹੈਰਾਨੀ ਨਾਲ ਪੁਛਿਆ ।

'ਨਹੀਂ ਮਾਮਾ ਜੀ, ਮੈਂ ਤਾਂ......ਮੈਂ ਤਾਂ ਛੱਲੀ ਭੁੰਨਣ ਲਗੀ ਸੀ, ਅੱਖਾਂ ਵੀ ਧੂੰਏਂ ਨਾਲ ਈ ਲਾਲ ਹੋ ਗਈਆਂ ਨੇ ।' ਮਾਸੀ ਵਲ ਤਕਦਿਆਂ ਬਾਲੀ ਨੇ ਆਖਿਆ ।

ਪਿਓ ਨੇ ਹੌਕਾ ਭਰਿਆ ਤੇ ਮਾਸੀ ਬੋਲੀ, 'ਪੁਛ ਲੈ ਵੀਰਾ, ਮੈਂ ਆਪ ਤਾਂ

ਭਾਵੇਂ ਔਖੀ ਹੋ ਲਵਾਂ, ਏਹਤੋਂ ਕਦੇ ਡੱਕਾ ਦੂਹਰਾ ਨੀਂ ਕਰਵਾਇਆ । ਮੈਂ ਆਖਿਆ, ਚੰਪੀ ਹੁਰਾਂ ਵਰਗੀਓਈਐ ਨਾ । ਜੱਗ ਤਾਂ ਕਹਿੰਦਾ ਹੋਵੇਗਾ ਮਤੇਰੇਈਐ, ਪਰ ਮੈਂ ਤਾਂ ਕਦੇ ਇਹਦਾ ਮੂੰਹ ਨੀਂ ਫਿਟਕਾਰਿਆ ।'

'ਘਰਾਣਿਆਂ ਦੀਆਂ ਕਾਹਨੂੰ ਫ਼ਰਕ ਰਖਦੀਆਂ ਨੇ ਬੀਬੀ...।'

ਬਾਲੀ ਦਾ ਪਿਓ ਮਾਸੀ ਵਲ ਹੈਰਾਨੀ ਨਾਲ ਤਕ ਰਿਹਾ ਸੀ ।



———

# ਦਸਾਂ ਵਰ੍ਹਿਆਂ ਮਗਰੋਂ

ਤੂੰ ਨਹੀਂ ਜਾਣਦਾ ਇਨ੍ਹਾਂ ਦਸਾਂ ਵਰ੍ਹਿਆਂ ਵਿਚ ਕਿੰਨੀਆਂ ਹਵਾਵਾਂ ਵਗੀਆਂ, ਕਿੰਨੇ ਝਖੜ ਝੁਲੇ ਤੇ ਤੇਰਾ ਮੂੰਹ ਵਿਸਰਦਾ ਵਿਸਰਦਾ ਵਿਸਰ ਗਿਆ। ਬਸ ਇਕ ਧੁੰਦਲੀ ਜਿਹੀ ਯਾਦ ਰਹਿ ਗਈ ਸੀ, ਇਕ ਚੀਸ ਤੇ ਇਕ ਦਰਦ ਦੀ ਸ਼ਕਲ ਵਿਚ।

ਕਈ ਵਾਰੀ ਤੂੰ ਮੈਨੂੰ ਮਲੋ ਮਲੀ ਯਾਦ ਆ ਜਾਨਾ ਏਂ। ਉਦੋਂ ਮੈਨੂੰ ਆਪਣੇ ਆਪ ਤੇ ਵੀ ਗਿਲਾ ਹੋ ਜਦਾ ਏ ਕਿ ਕਿਉਂ......ਆਖਰ ਕਿਉਂ ? ਰੁਪਿਆ ਜਿਹੜਾ ਨਿਰੀ ਹਥਾਂ ਦੀ ਮੈਲ ਹੁੰਦਾ ਏ ਇਹਦੇ ਪਿਛੇ ਜੀਹਨੇ ਤੈਨੂੰ ਤ੍ਰਿਸਕਾਰਿਆ ਸੀ, ਉਹਨੂੰ ਤੂੰ ਯਾਦ ਕਰੇਂ ? ਮੇਰਾ ਮਨ ਰੋਸ ਨਾਲ ਆਖਦਾ ਏ। ਉਸ ਵੇਲੇ ਦਿਲ ਇਕ ਕਸੀਸ ਵਟ ਕੇ ਰਹਿ ਜਾਂਦਾ ਏ।

ਕਈ ਵਾਰੀ ਖ਼ਿਆਲ ਆਉਂਦਾ ਏ ਕਿ ਕੀ ਸਚ ਮੁਚ ਹੀ ਤੂੰ ਮੇਰੇ ਬਾਪ ਤੋਂ ਦਸ ਹਜ਼ਾਰ ਦਹੇਜ ਵਿਚ ਮੰਗਿਆ ਸੀ ? ਜੇ ਮੰਗਿਆ ਸ ਤਾਂ ਤੂੰ ਵਧੀਆ ਬੰਦਾ ਨਹੀਂ ਹੋ ਸਕਦਾ ਤੇ ਜੇ ਤੂੰ ਵਧੀਆ ਬੰਦਾ ਹੀ ਨਹੀਂ ਫਿਰ ਨਿਰੀ ਚਿਟੀ ਚਮੜੀ

ਪਿਛੇ ਭਟਕਣਾ ਕਿਹੀ ? ਬਥੇਰੀ ਵਾਰੀ ਦਿਲ ਨੂੰ ਇਉਂ ਸਮਝਾ ਲੈਂਦੀ ਹਾਂ ਪਰ ਸ਼ਾਇਦ ਠੀਕ ਹੀ ਆਂਹਦੇ ਨੇ ਔਰਤ ਜ਼ਿੰਦਗੀ ਵਿਚ ਇਕੋ ਵੇਰ ਤੇ ਇਕੋ ਬੰਦੇ ਨੂੰ ਹੀ ਪਿਆਰ ਕਰ ਸਕਦੀ ਏ......ਪਰ ਨਹੀਂ......ਤੈਨੂੰ ਤੇ ਮੈਂ ਨਫ਼ਰਤ ਕਰਦੀ ਹਾਂ......ਤੈਨੂੰ, ਜੀਹਨੇ ਮੇਰੀ ਜ਼ਿੰਦਗੀ ਹਉਕਿਆਂ ਨਾਲ ਭਰ ਦਿੱਤੀ।

ਪਿਤਾ ਜੀ ਦਸ ਹਜ਼ਾਰ ਕਿਥੋਂ ਪੈਦਾ ਕਰਦੇ ? ਇਮਾਨਦਾਰ ਬੰਦੇ ਨੂੰ ਤਾਂ ਅਜ ਕਲ ਰੋਟੀ ਦਾ ਸੰਸਾ ਬਣਿਆ ਰਹਿੰਦਾ ਏ। ਉਹ ਖੋਈ ਖੋਈ ਆਪਣੀ ਧੀ ਨੂੰ ਅੰਮ੍ਰਿਤਾ ਦੀਆਂ ਇਹ ਲਾਈਨਾਂ ਗੁਣਗੁਣਾਂਦੀ ਸੁਣਦੇ ਕਿ

ਸਾਰੇ ਰੰਗ ਜਿਮੀ ਤੇ ਡੁੱਲੇ
ਦੋਵੇਂ ਤਲੀਆਂ ਖਾਲੀ
ਪੱਥਰ ਬਣ ਕੇ ਅੱਜ ਖੜੋਤੀ
ਤੇਰੀ ਸ਼ਗਨਾਂ ਵਾਲੀ।

ਤੇ ਕਿੰਨਾ ਕਿੰਨਾ ਚਿਰ ਤਕਦੇ ਰਹਿੰਦੇ। ਭਾਵੇਂ ਕਦੇ ਵੀ ਕੁਝ ਉਹ ਉਭਾਸਰਦੇ ਨਹੀਂ ਸਨ, ਪਰ ਅੱਖਾਂ ਉਨ੍ਹਾਂ ਦੀਆਂ ਵਿਚ ਉਦਰੇਵਾਂ ਭਰਿਆ ਰਹਿੰਦਾ।

'ਬੇਟੀ ਤੂੰ ਦਸ ਤੈਨੂੰ ਕੀ ਘਾਟ ਏ ?' ਇਕ ਦਿਨ ਉਹਨਾਂ ਪੁਛਿਆ।

'ਮੈਨੂੰ ਕੀ ਘਾਟ ਹੋ ਸਕਦੀ ਏ......ਕੁਝ ਵੀ ਨਹੀਂ। ਜੀਹਨੂੰ ਚੰਗੀ ਰੋਟੀ ਕਪੜਾ ਮਿਲਦਾ ਰਹੇ ਉਹਨੂੰ ਹੋਰ ਭਲਾ ਕੀ ਚਾਹੀਦਾ ਏ ?' ਧੀ ਦੀ ਉਦਾਸ ਮੁਸਕਰਾਹਟ ਵਿਚੋਂ ਇਹ ਜਵਾਬ ਸੁਣ ਪਿਤਾ ਜੀ ਮੱਥਾ ਫੜ ਕੇ ਬੈਠ ਗਏ।

'ਮੈਂ ਪਿਤਾ ਜੀ, ਨੌਕਰੀ ਲਈ ਅਰਜ਼ੀ ਭੇਜ ਦਿਤੀ ਏ' ਇਕ ਦਿਨ ਧੀ ਨੇ ਦਸਿਆ।

'ਬੇਟੀ......ਮੇਰੇ ਹੁੰਦਿਆਂ ਇਉਂ ਸੋਚਦੀ ਏਂ ? ਹੁਣ ਤਾਂ ਰੱਬ ਨੇ ਆਪਾਂ ਨੂੰ ਬਥੇਰਾ ਕੁਝ ਦੇ ਰਖਿਆ ਏ ......ਉ ਜ ਵੀ ਇਕੱਲੀ ਤੂੰ ਬਾਹਰ ਕਿਵੇਂ ਰਹੇਂਗੀ', ਉਨ੍ਹਾਂ ਚਿੰਤਾਤੁਰ ਮੂੰਹ ਨਾਲ ਆਖਿਆ।

'ਇਕੱਲਿਆਂ ਜੀਹਨੇ ਸਾਰੀ ਜ਼ਿੰਦਗੀ ਲੰਘਾਣੀ ਹੋਵੇ ਉਹਨੂੰ ਇਕੱਲਾਂ ਤੋਂ ਘਬਰਾਹਟ ਕਾਹਦੀ ਪਿਤਾ ਜੀ ?'

'ਬੇਟੀ ਤੂੰ ਹਾਂ ਕਰ, ਮੈਂ ਆਥਣ ਤੋਂ ਪਹਿਲਾਂ ਪਹਿਲਾਂ ਦਸ ਮੁੰਡੇ ਲਭ ਦਿਆਂ। ਅਜ ਆਪਣੇ ਕਾਹਦਾ ਘਾਟਾ ਏ।'

'ਨਹੀਂ ਪਿਤਾ ਜੀ......ਨਹੀਂ......ਨਹੀਂ' ਧੀ ਨੇ ਤਲਮਲਾ ਕੇ ਜਵਾਬ ਦਿਤਾ।

ਨੌਕਰੀ ਮੈਂ ਕਰ ਲਈ। ਇਕ ਰੁਝੇਵਾਂ ਲਭ ਪਿਆ ਤੇ ਇਉਂ ਕਹਾਣੀ ਤੁਰਦੀ ਗਈ।

ਲੋਕਾਂ ਦਸਿਆ ਤੂੰ ਮੈਨੂੰ ਯਾਦ ਕਰਦਾ ਏਂ। ਬਹੁਤੀ ਸ਼ਰਾਬ ਪੀਣ ਮਗਰੋਂ ਆਪ ਮੁਹਾਰੇ ਤੂੰ ਮੇਰੀਆਂ ਗਲਾਂ ਕਰਨ ਲਗ ਜਾਂਦਾ ਏਂ। ਪਰ ਮੈਨੂੰ ਲੱਗਿਆ ਖਬਰਏ ਮੇਰੇ ਜ਼ਬਤ ਦੀ ਕੋਈ ਕੰਨੀਂ ਖਿਸਕ ਗਈ ਹੋਵੇ ਤੇ ਸਾਂਭ ਸਾਂਭ, ਲਕੋ ਲਕੋ ਰੱਖੀਆਂ ਯਾਦਾਂ ਇਹਨਾਂ ਤੱਕ ਲਈਆਂ ਹੋਣ। ਤਦ ਹੀ ਮਖੌਲ ਕਰਦੇ ਨੇਂ। ਤੂੰ ਜੀਹਨੂੰ ਮੇਰੀ ਨਹੀਂ ਸਗੋਂ ਦਸ ਹਜ਼ਾਰ ਦੀ ਲੋੜ ਸੀ ਭਲਾ ਕਦੋਂ ਮੈਨੂੰ ਯਾਦ ਕਰੇਂਗਾ।

ਬਚਪਨ ਵਿਚ ਮੈਂ ਤੈਨੂੰ ਤੱਕਿਆ ਤੇ ਤਕਦਿਆਂ ਮੁਸਕਰਾ ਪਈ। ਕਿਸੇ ਇਸ਼ਾਰਾ ਕੀਤਾ ਮੈ ਸ਼ਰਮਾ ਗਈ। ਤੂੰ ਬਾਹਰ ਪੜ੍ਹਨ ਚਲਿਆ ਗਿਆ। ਮੈਂ ਸੁਪ ਨਆਂ ਵਿਚ ਤੇਰਾ ਮੂੰਹ ਚਿਤਰਦੀ ਰਹੀ। ਅਭੋਲ ਹੀ ਮੈਂ ਤੇਰੇ ਨਾਲ ਲੰਮੀਆਂ ਸਾਂਝਾਂ ਪਾ ਲਈਆਂ। ਤੂੰ ਪਰਤ ਆਇਆ। ਮੇਰੇ ਭਾਣੇ ਬਹਾਰ ਆ ਗਈ। ਤੂੰ ਮੁਸਕਰਾਇਆ, ਮੇਰੀ ਫਿਜ਼ਾ ਮੁਸਕਰਾ ਪਈ। ਕੋਈ ਦੀਵਾਰ ਸਾਡੇ ਵਿਚਕਾਰ ਨਹੀਂ ਸੀ। ਬਾਂਹ ਵਧਾ ਕੇ ਤੂੰ ਮੈਨੂੰ ਸਾਰੀ ਦੀ ਸਾਰੀ ਨੂੰ ਵਲ ਸਕਦਾ ਸੈਂ। ਮੇਰੀ ਕੁਆਰੀ ਕਲਪਨਾ ਨੇ ਉੱਚੀਆਂ ਉਡਾਰੀਆਂ ਮਾਰੀਆਂ। ਤੇਰੇ ਨਾਲ ਮੈਂ ਚੰਦਾਂ ਤਾਰਿਆਂ ਦੀ ਦੁਨੀਆਂ ਗਾਹ ਸੁੱਟੀ। ਅਨੇਕਾਂ ਸੁਨਹਿਰੀ ਸੁਪਨੇ ਮੇਰੀਆਂ ਅਖਾਂ ਵਿਚ ਆ ਖਲੋਤੇ।......ਉਸੇ ਵੇਲੇ ਮੈਨੂੰ ਡਰ ਜਿਹਾ ਲਗਿਆ ਜਿਵੇਂ ਏਨੀ ਖੁਸ਼ੀ ਮੇਰੀ ਕਿਸਮਤ ਵਿਚ ਨਹੀਂ ਹੁੰਦੀ। ਖੁਸ਼ੀ ਨਾਲ ਮੈਂ ਝਲੀ ਹੁੰਦੀ ਜਾਂਦੀ ਸਾਂ...... ਤੇ ਫਿਰ......ਫਿਰ ਮੈਂ ਸੁਣਿਆ ਤੂੰ ਦਸ ਹਜ਼ਾਰ ਰੁਪਈਏ ਦੀ ਮੰਗ ਕੀਤੀ ਏ। ਮੈਨੂੰ ਇਤਬਾਰ ਨਾ ਆਇਆ। ਪਿਤਾ ਜੀ ਸਿਰ ਫੜ ਕੇ ਬੈਠ ਗਏ।

'ਦੁਨੀਆਂ ਵਿਚ ਹੋਰ ਮੁੰਡਿਆਂ ਦਾ ਕਿਤੇ ਕਾਲ ਨਹੀਂ ਪੈ ਗਿਆ। ਜਿਹੜਾ

ਹੁਣੇਂ ਦਸ ਹਜ਼ਾਰ ਮੰਗਦਾ ਏ ਓਹਨੇਂ ਅਗਾਂਹ ਕੀ ਰੰਗ ਲਾਉਣਾ ਏਂ ? ਛੱਡੋ ਖਹਿੜਾ ਕਾਹਨੂੰ ਝੂਰਦਿਓ। ਆਪੇ ਮਿਲ ਜਾਊ ਜਿਹੜਾ ਧੀ ਦੇ ਕਰਮਾਂ ਵਿਚ ਹੋਇਆ' ਮਾਂ ਜੀ ਨੇ ਸਮਝਾਉਣ ਦੀ ਕੋਸ਼ਿਸ਼ ਕੀਤੀ।

ਫਿਰ ਸਾਡੇ ਰਸਤੇ ਨਿਖੜ ਗਏ। ਸਾਂਝਾਂ ਟੁੱਟ ਗਈਆਂ। ਤੇਰਾ ਮੂੰਹ ਪਰਾਇਆ ਹੋ ਗਿਆ।

ਵਰ੍ਹਿਆਂ ਦੇ ਵਰ੍ਹੇ ਲੰਘ ਗਏ। ਫਿਰ ਅਜ ਜਦੋਂ ਦੋ ਸੌ ਮੀਲ ਦਾ ਸਫ਼ਰ ਕਰ ਕੇ ਥੱਕੀ ਟੁਟੀ ਮੈਂ ਇਕ ਗਡੀ ਵਿਚੋਂ ਉਤਰਕੇ ਦੂਜੀ ਵਿਚ ਚੜ੍ਹੀ ਤਾਂ ਉਸੇ ਡੱਬੇ ਵਿਚ ਤੈਨੂੰ ਬੈਠਿਆਂ ਦੇਖਿਆ। ਦਸਾਂ ਵਰਿਆਂ ਮਗਰੋਂ ਤੂੰ ਮੈਨੂੰ ਟਕਰਿਆ ਸੈਂ। ਇਕੋ ਵਾਰੀ ਮੇਰੇ ਮਨ ਦੀਆਂ ਸਭੇ ਤਰਬਾਂ ਥਰੱਰਾ ਉਠੀਆਂ। ਮੈਂ ਜਾਣ ਕੇ ਤੇਰੀ ਪਿਠ ਵਲ ਦੂਸਰੇ ਫਟੇ ਤੇ ਬੈਠ ਗਈ।

ਤੂੰ ਭੌਂ ਕੇ ਮੇਰੇ ਵਲ ਤਕਿਆ। ਤੇਰੀਆਂ ਅਖਾਂ ਵਿਚ ਅੰਤਾਂ ਦੀ ਪੀੜ ਸੀ। ਖਬਰੇ, ਉਹ ਮੇਰੀਆਂ ਨਜ਼ਰਾਂ ਦਾ ਹੀ ਧੋਖਾ ਸੀ ਫਿਰ ਵੀ ਮੈਥੋਂ ਉਹ ਝਲੀ ਨਾ ਗਈ......ਕਿਉਂ ?......ਆਖਰ ਕਿਉਂ......? ਮੇਰਾ ਮਨ ਭਰ ਆਇਆ। ਕਾਸ਼ ਮੈਂ ਤੇਰੇ ਲਈ ਕੁਝ ਕਰ ਸਕਦੀ। ਦਿਲ ਵਿਚੋਂ ਹਸਰਤ ਉੱਠੀ ਤੇ ਬੰਦ ਬੁੱਲਾਂ ਨਾਲ ਟਕਰਾ ਕੇ ਪਰਤ ਗਈ। ਪਹਿਲੀ ਵਾਰ ਮੈਨੂੰ ਅਹਿਸਾਸ ਹੋਇਆ ਕਿ ਔਰਤ ਜੀਹਨੂੰ ਪਿਆਰ ਕਰਦੀ ਹੋਵੇ ਕਿਵੇਂ ਪਲਾਂ ਵਿਚ ਉਹਦੇ ਸਾਰੇ ਗੁਨਾਹ ਮੁਆਫ ਕਰ ਛੱਡਦੀ ਏ......ਪਰ......ਨਹੀਂ ਮੈਂ ਤੇਰੀ ਕੌਣ ਹਾਂ ? ਉਫ ! ਤੇਰੀ ਲੰਮੀਆਂ ਸਾਂਝਾਂ ਵਾਲੀ ਤੇਰੇ ਕੋਲ ਹੀ ਅਜ ਬੇਗਾਨਿਆਂ ਵਾਂਗ ਬੈਠੀ ਸੀ।

ਇਕ ਸਟੇਸ਼ਨ ਆਇਆ। ਤੂੰ ਪਾਣੀ ਪੀਤਾ। ਤੈਨੂੰ ਇਹ ਵੀ ਪਤਾ ਸੀ ਕਿ ਪਿਆਸ ਨਾਲ ਬੁਲ੍ਹ ਮੇਰੇ ਵੀ ਸੁਕ ਸੁਕ ਜਾਂਦੇ ਨੇ। ਪਰ ਤੂੰ ਪਾਣੀ ਮੈਨੂੰ ਪੁਛ ਨਾ ਸਕਿਆ। ਇਕ ਓਪਰੀ ਅਨਜਾਣ ਕੁੜੀ ਨੂੰ ਤੂੰ ਲੱਖ ਵਾਰੀ ਪੁਛ ਲੈਂਦਾ ਪਰ ਮੈਂ ਤੇਰੀ ਲੰਮੀਆਂ ਸਾਂਝਾਂ ਵਾਲੀ ਰਵਾਇਤੀ ਹਮਦਰਦੀ ਦੀ ਵੀ ਹਕਦਾਰ ਨਹੀਂ ਸਾਂ ਰਹੀ।

ਤੂੰ ਭਾਵੇਂ ਅਗੇ ਕਿਤਾਬ ਖੁੱਲ੍ਹੀ ਹੋਈ ਸੀ ਪਰ ਧਿਆਨ ਤੇਰਾ ਉਖੜ ਉਖੜ ਜਾਂਦਾ। ਤੂੰ ਏਡੀ ਬੇਚੈਨੀ ਕਿਉਂ ਮਹਿਸੂਸ ਕਰ ਰਿਹਾ ਸੈਂ ? ਮਰਦਾਂ ਲਈ ਤਾਂ

ਇਹੋ ਜਿਹੀਆਂ ਗੱਲਾਂ ਬੜੀਆਂ ਮਾਮੂਲੀ ਹੁੰਦੀਆਂ ਨੇ......ਤੂੰ ਇੰਜ ਉਦਾਸ ਜਿਹਾ ਕਿਉਂ ਹੋ ਗਿਆ ਸੈਂ ? ਖੈਰ...।

ਫਿਰ ਸਟੇਸ਼ਨ ਆਇਆ। ਤੂੰ ਵੀ ਮੇਰੇ ਸ਼ਹਿਰ ਹੀ ਉਤਰ ਪਿਆ। ਸੁਸਤ ਸੁਸਤ ਕਦਮ ਪੁਟਦਾ ਤੂੰ ਮੇਰੇ ਅਗੇ ਅਗੇ ਜਾ ਰਿਹਾ ਸੈਂ। ਭਾਰੀ ਅਟੈਚੀਕੇਸ ਨਾਲ ਬਾਂਹ ਦੁਖਣ ਲਗ ਪਈ ਤੇ ਮੈਂ ਇਕ ਥਾਂ ਰਖ ਕੇ ਸਾਹ ਲੈਣ ਲਗ ਪਈ। ਤੂੰ ਮੁੜ ਕੇ ਦੇਖਿਆ। ਲੱਖਾਂ ਸਵਾਲ ਤੇਰੀਆਂ ਅੱਖਾਂ ਵਿਚ ਉਲਝੇ ਹੋਏ ਸਨ। ਉਸ ਵੇਲੇ ਮੈਨੂੰ ਤੇਰੇ ਤੇ ਡਾਢਾ ਤਰਸ ਆਇਆ। ਪਰ ਫਿਰ ਰੋਸ ਜਾਗ ਪਿਆ ਤੇ ਦਿਲ ਕੀਤਾ ਪੁਛਾਂ 'ਹੁਣ ਤੇ ਦਸ ਹਜ਼ਾਰ ਰੁਪਈਆ ਦੇਣ ਵਾਲੇ ਘਰ ਵਿਆਹ ਕੀਤਾ ਏ, ਕੀ ਬਹੁਤ ਖੁਸ਼ ਏਂ ?'।

ਤੇਜ਼ ਕਦਮ ਪੁਟਦੀ ਮੈਂ ਤੇਰੇ ਕੋਲੋਂ ਦੀ ਲੰਘ ਰਿਕਸ਼ਾ ਕੋਲ ਪਹੁੰਚ ਗਈ। ਨਾਲ ਦੀ ਰਿਕਸ਼ਾ ਵਿਚ ਤੂੰ ਆਪਣਾ ਅਟੈਚੀਕੇਸ ਰਖ ਦਿਤਾ। ਹੁਣ ਤੂੰ ਮੇਰੇ ਕੋਲੋਂ ਨਿਖੜਨ ਲਗਿਆ ਸੈਂ। 'ਕੀ ਪਤਾ ਮੁੜ ਕਦੇ ਟਕਰੀਏ ਵੀ ਕਿ ਨਾ ?' ਦਿਲ ਨੇ ਹਸਰਤ ਨਾਲ ਆਖਿਆ। ਡਾਢਾ ਦਿਲ ਕੀਤਾ ਕਿ ਇਕ ਵਾਰੀ ਸਿਰਫ ਇਕੋ ਵਾਰੀ ਨਜ਼ਰ ਭਰ ਕੇ ਤੇਰੇ ਵਲ ਤੱਕ ਲਵਾਂ।

'ਝਲੀਏ ਦਸ ਹਜ਼ਾਰ ਬਦਲੇ ਜੀਹਨੇ ਤੈਨੂੰ ਠੁਕਰਾ ਦਿੱਤਾ, ਭੁਲ ਜਾ ਉਹਨੂੰ। ਕੱਢ ਸੁਟ ਮਨ ਵਿਚੋਂ' ਦਿਮਾਗ ਨੇਂ ਆਖਿਆ ਤੇ ਲੱਖ ਚਾਹੁਣ ਤੇ ਵੀ ਮੈਂ ਤੇਰੇ ਵਲ ਤੱਕ ਨਾ ਸਕੀ। ਤੂੰ ਚਲਿਆ ਗਿਆ।

ਮੈਂ ਆਪਣੇ ਆਪ ਵਲ, ਆਪਣੇ ਕਪੜਿਆਂ ਵਲ ਤੱਕਿਆ ਤੇ ਖਿਆਲ ਆਇਆ, ਕਾਸ਼ ! ਮੈਨੂੰ ਪਤਾ ਹੁੰਦਾ ਅੱਜ ਤੂੰ ਟੱਕਰਨਾ ਏਂ, ਮੈਂ......ਮੈਂ...... ਖਬਰਏ ਕਿਹੜਾ ਕਰਮਾਂ ਵਾਲਾ ਬੰਦਾ ਅੱਜ ਮੱਥੇ ਲੱਗਿਆ ਸੀ। ਕਿਹਾ ਭਾਗਾਂ ਵਾਲਾ ਇਹ ਦਿਨ ਸੀ......ਪਰ......ਪਰ ਭੁਲੀ ਭਟਕਣ ਫਿਰ ਜਾਗ ਪਈ ਏ। ਅੱਜ ਫਿਰ ਮੈਂ ਬੇਚੈਨ ਹਾਂ। ਅੱਜ ਫਿਰ ਸੱਭੇ ਯਾਦਾਂ ਉਮਲ੍ਹ ਆਈਆਂ ਨੇ ਤੇ ਕਲੇਜੇ ਵਿਚ ਰੁਗ ਭਰਿਆ ਜਾ ਰਿਹਾ ਏ।...ਕੀ ਤੈਨੂੰ ਮੈਂ ਕਦੇ ਵੀ ਯਾਦ ਨਹੀਂ ਆਉਂਦੀ ? ......ਪਰ...ਨਹੀਂ...ਨਹੀਂ ਗਰੀਬ ਪਿਉ ਦੀ ਗਰੀਬ ਧੀ ਹਾਂ। ਮੈਨੂੰ ਤੇਰੇ ਬਾਰੇ ਇੰਜ ਸੋਚਣ ਦਾ ਭਲਾ ਕੀ ਅਧਿਕਾਰ ਏ ? ਅੱਜ ਦਸਾਂ ਵਰ੍ਹਿਆਂ ਮਗਰੋਂ ਤੂੰ ਮੈਨੂੰ

ਟੱਕਰਿਆ ਤੇ ਮੇਰੇ ਮਨ ਵਿਚ ਉਥੱਲ ਪੁਥੱਲ ਹੋ ਗਈ। ਅੱਜ ਫਿਰ ਦਸਾਂ ਵਰ੍ਹਿਆਂ ਮਗਰੋਂ ਇਸ ਸਮਾਜ ਤੇ ਇਸ ਵਾਤਾਵਰਨ ਲਈ ਸੁਤੀ ਨਫਰਤ ਜਾਗ ਉਠੀ ਏ।

ਪਰ......ਪਰ ਅੱਜ ਫਿਰ ਅੰਮ੍ਰਿਤਾ ਦੀਆਂ ਲਾਈਨਾਂ ਯਾਦ ਆ ਰਹੀਆਂ ਨੇ ਕਿ:—

ਸਾਰੇ ਰੰਗ ਜਿਮੀ ਤੇ ਡੁਲ੍ਹੇ  
ਦੋਵੇਂ ਤਲੀਆਂ ਖਾਲੀ  
ਪੱਥਰ ਬਣਕੇ ਅੱਜ ਖਲੋਤੀ  
ਤੇਰੀ ਸ਼ਗਨਾਂ ਵਾਲੀ।

————

# ਉਹ ਸੋਚਦੀ

ਉਹ ਸੋਚਦੀ ਅੱਜ ਮੈਂ ਜ਼ਰੂਰ ਪਿਤਾ ਜੀ ਨੂੰ ਸਭ ਕੁਝ ਦਸ ਦਿਆਂਗੀ... ਫਿਰ ਉਨ੍ਹਾਂ ਤੋਂ ਮੁਆਫੀ ਮੰਗ ਲਵਾਂਗੀ......ਪਰ ਜਦੋਂ ਉਸ ਦਾ ਪਿਓ ਸਾਹਮਣੇ ਹੁੰਦਾ ਉਹ ਇਕ ਲਫ਼ਜ਼ ਵੀ ਮੂੰਹੋਂ ਨਾ ਕਢ ਸਕਦੀ। ਕਈ ਵਾਰੀ ਉਸ ਨੇ ਸਭ ਕੁਝ ਦਸ ਦੇਣ ਦਾ ਪਕਾ ਇਰਾਦਾ ਕੀਤਾ ਪਰ ਦਸਣ ਦਾ ਉਸ ਵਿਚ ਹੌਸਲਾ ਨਹੀਂ ਸੀ ਕਿਉਂਕਿ ਉਹ ਡਰਦੀ ਸ਼ਾਇਦ ਪਿਤਾ ਜੀ ਨਾਰਾਜ਼ ਹੋ ਜਾਣ। ਸ਼ਾਇਦ ਉਹ ਮੈਨੂੰ ਫਿਰ ਕਦੇ ਏਨਾ ਪਿਆਰ ਵੀ ਨਾ ਕਰਨ। ਸ਼ਾਇਦ...ਉਹ ਦਿਲ ਵਿਚ ਬੜਾ ਹੀ ਪਛਤਾਉਂਦੀ, ਬੜਾ ਹੀ ਕਲਪਦੀ ਪਰ ਹੁਣ ਕੀ ਹੋ ਸਕਦਾ ਸੀ। ਦਾਦੀ ਕਦੋਂ ਦੀ ਮਰ ਚੁਕੀ ਸੀ। ਉਸ ਦੇ ਆਖ਼ਰੀ ਬੋਲ, 'ਜੀਤੀ ਆਪਣੇ ਪਿਓ ਨੂੰ ਇਕ ਕਾਟ ਲਿਖਦੇ। ਪੁਤ ਮੈਂ ਹੁਣ ਬਚਣਾ ਨਹੀਂ'', ਉਸ ਨੂੰ ਮੁੜ ਮੁੜ ਯਾਦ ਆਉਂਦੇ।

ਉਸ ਨੂੰ ਆਪਣੀ ਮਾਂ ਤੇ ਬੜਾ ਈ ਗੁਸਾ ਆਉਂਦਾ ਜਿਹੜੀ ਹਮੇਸ਼ਾਂ ਉਸ ਦੀ ਦਾਦੀ ਨੂੰ ਝਿੜਕ ਕੇ ਪੈਂਦੀ ਤੇ ਕਹਿੰਦੀ, 'ਇਹਨੇ ਕਿਥੇ ਮਰਨੈ......ਸਭ ਨੂੰ ਮੁਕਾ ਕੇ ਮੁਕੂਗੀ, ਖਬਰੈ ਕੀ ਕਾਲੇ ਕਾਉਂ ਖਾ ਕੇ ਜੰਮੀ ਹੋਣੀਐਂ......ਅਗੇ ਕਈ ਵਾਰੀ ਕੰਮ ਛਡਾ ਛਡਾ ਬੁਲਾਇਆ ਏ, ਨਾ ਮਰਦੀਐ ਨਾ ਮੰਜਾ ਛਡਦੀ ਐ।'

ਜੀਤੀ ਨੇ ਸੋਚਿਆ ਪਿਤਾ ਜੀ ਕੰਮ ਛਡ ਕੇ ਆਉਣਗੇ ਤਾਂ ਪੰਜ ਰੁਪਏ ਦਿਹਾੜੀ ਦੇ ਜਾਣਗੇ ਤੇ ਨਾਲੇ ਆਉਣ ਜਾਣ ਦਾ ਕਿਰਾਇਆ ਵਾਧੂ ਦਾ। ਚਲ ਖ਼ਤ ਕਾਹਨੂੰ ਲਿਖਣਾ ਏ। ਦਾਦੀ ਤਾਂ ਐਵੇਂ ਹੀ ਕਹਿੰਦੀ ਕਹਿੰਦੀ ਏ ਕਿ ਹੁਣ ਨਹੀਂ ਮੈਂ ਬਚਣਾ।

ਉਂਜ ਤਾਂ ਦਾਦੀ ਏਸ ਨੂੰ ਬੜੀ ਪਿਆਰੀ ਸੀ ਤੇ ਜਦੋਂ ਉਸ ਦੀ ਮਾਂ ਕਿਧਰੇ ਗਈ ਹੁੰਦੀ ਉਹ ਖੋਏ ਦੀ ਪਿੰਨੀ ਵੀ ਦਾਦੀ ਨੂੰ ਦੇ ਜਾਂਦੀ ਕਿਉਂਕਿ ਉਸ ਦੇ ਪਿਤਾ ਜੀ ਨੇ ਦਸਿਆ ਸੀ ਕਿ ਬੁੜ੍ਹੇ ਹੋਇਆਂ ਦਾ ਜੀ ਬੱਚਿਆਂ ਵਰਗਾ ਹੋ ਜਾਂਦਾ ਏ ਪਰ ਉਸ ਦੀ ਮਾਂ ਆਖਦੀ ਸੀ, 'ਬੁੜ੍ਹੀ ਨੇ ਖਾ ਕੇ ਕੀ ਹੁਣ ਕੋਹਲੂ ਜੜਨਾ ਏਂ ? ਵਾਧੂ ਮੰਜਾ ਈ ਤੋੜੂ'। ਜੀਤੀ ਨੂੰ ਦਾਦੀ ਤੇ ਬੜਾ ਤਰਸ ਆਉਂਦਾ। ਤਦੇ ਉਹ ਮਾਂ ਤੋਂ ਚੋਰੀਓਂ ਕਦੇ ਕਦੇ ਦਾਦੀ ਨੂੰ ਚੂਰੀ ਕੁੱਟ ਦੇਂਦੀ, ਕਦੇ ਦਾਲ ਵਿਚ ਹੀ ਰੋਟੀ ਚੂਰ ਦਿੰਦੀ। ਉਹ ਕਪੜੇ ਧੋ ਦਿੰਦੀ ਤੇ ਗੂੰਦ ਭਿਉਂ ਕੇ ਪੁੜਪੁੜੀਆਂ ਤੇ ਵੀ ਲਾ ਦਿੰਦੀ। ਪਰ ਉਹਦੀ ਮਾਂ ਉਸ ਨੂੰ ਦਸਦੀ, 'ਏਸ ਬੁਢੜ ਨੇ ਮੇਰਾ ਬਥੇਰਾ ਲਹੂ ਪੀਤਾ ਸੀ— ਤੀਏ ਦਿਨ ਤੇਰੇ ਪਿਓ ਨੂੰ ਸਖਾ ਕੇ ਮੇਰੇ ਨਾਲ ਲੜਾ ਦਿੰਦੀ। ਮਜਾਲ ਸੀ ਜੋ ਬਿਨਾਂ ਪੁਛੇ ਖੈਰੀ ਨੂੰ ਖੈਰ ਵੀ ਪਾ ਦਿੰਦੀ। ਚਹੇੜੂ ਨੂੰ ਵੀ ਜਿੰਦੇ ਲਾ ਲਾ ਰਖਦੀ ਸੀ। ਜੇ ਕਪੜੇ ਜ਼ਰਾ ਧੋ ਕੇ ਪਾ ਲੈਂਦੀ ਤਾਂ ਆਖਦੀ, ਨੀਂ ਕਿਧਰ ਉਧਲਣਾ ਏ ਬਾਣੇ ਲਾ ਕੇ।' ਮੈਂ ਸਾਰਾ ਘਰ ਦਾ ਕੰਮ ਕਰਦੀ ਪਰ ਇਹਦਾ ਨਖਰਾ ਕਦੇ ਸਿਧਾ ਨਾ ਰਹਿੰਦਾ। ਫੇਰ ਵੀ ਮੈਨੂੰ ਮਾੜੀ ਚੰਦਰੇ ਘਰ ਦੀ, ਹਰਾਮ ਦੀਆਂ ਖਾਣ ਗਿਝੀ ਹੋਈ ਆਦਿ ਸੌ ਸੌ ਆਖਦੀ......।' ਇਹ ਸੁਣ ਜੀਤੀ ਨੂੰ ਦਾਦੀ ਭੈੜੀ ਭੈੜੀ ਲਗਣ ਲਗ ਜਾਂਦੀ। ਉਹ ਦਾਦੀ ਦੇ ਕਈ ਹਾਕਾਂ ਮਾਰਨ ਤੇ ਵੀ ਨਾ ਬੋਲਦੀ ਤੇ ਜੇ ਬੋਲਦੀ ਤਾਂ ਖਿਝ ਕੇ ਪੈਂਦੀ ਤੇ ਆਖਦੀ, 'ਕਿਉਂ ਕੀ ਐ...ਐਵੇਂ ਸਾਰਾ ਦਿਨ ਬੋਲੀ ਜਾਂਦੀ ਐਂ'...ਤੇ ਜੇ ਦਾਦੀ ਕਹਿੰਦੀ, 'ਪੁਤ ਸੁਰਜੀਤ ਕੁਰੈ ਮੈਨੂੰ ਪਾਣੀ ਤਾਂ ਦਈਂ' ਤਾਂ ਕਹਿੰਦੀ , 'ਏਹਨੂੰ ਸਾਰਾ ਦਿਨ ਤਿਹਾਕੜਾ ਹੀ ਲਗਿਆ ਰਹਿੰਦਾ ਏ।' ਜੇ ਦਾਦੀ ਕਿਸੇ ਗੱਲ ਵਿਚ ਦਖਲ ਦਿੰਦੀ ਤਾਂ ਉਹ ਆਕੜ ਕੇ ਪੈਂਦੀ ਤੇ ਕਹਿੰਦੀ, 'ਦਾਦੀ ਤੈਨੂੰ ਕਾਸੇ ਦਾ ਪਤਾ ਨਹੀਂ ਵਾਸਤਾ ਨਹੀਂ ਐਵੇਂ ਚਿੜ ਚਿੜ ਕਰੀ ਜਾਨੀਐਂ ਚੁਪ ਕਰ ਕੇ ਬੈਠੀ ਰਿਹਾ ਕਰ। ਪਰ ਕੁਝ ਚਿਰ ਪਿਛੋਂ ਹੀ ਉਹ ਸਭ ਕੁਝ ਭੁਲ ਜਾਂਦੀ। ਉਸ ਨੂੰ ਦਾਦੀ ਦਾ ਝਿਉੜੀਆਂ ਭਰਿਆ ਮੂੰਹ ਚੰਗਾ ਚੰਗਾ ਲਗਦਾ। ਉਹਨੂੰ ਦਾਦੀ

ਦੇ ਕੰਬਦੇ ਹਥਾਂ ਤੇ ਡਾਢਾ ਤਰਸ ਆਉਂਦਾ ਤੇ ਉਹ ਸੋਚਦੀ, 'ਖਬਰੈ ਆਉਂਦੀ ਏਸ ਰੁਤ ਨੂੰ ਦਾਦੀ ਜਿਉਂਦੀ ਹੋਵੇ ਕਿ ਨਾ' ਤੇ ਉਹ ਦਾਦੀ ਦੇ ਕੋਲ ਬੈਨ ਕੇ ਉਸ ਨਾਲ ਲਾਡ ਕਰਨ ਲਗ ਜਾਦੀ ਪਰ ਦਾਦੀ ਆਖਦੀ, 'ਜਾ ਪੁਤ ਕੋਈ ਕੰਮ ਕਰ ਲੈ ਤੇਰੀ ਮਾਂ ਗਾਲ੍ਹਾਂ ਦੇਊ......।'

ਜਦੋਂ ਜੀਤੀ ਦੀ ਮਾਂ ਉਸ ਨੂੰ ਝਿੜਕਦੀ ਤਾਂ ਦਾਦੀ ਆਖਦੀ, 'ਬਸ ਕਰ ਕੁੜੇ ਬਹੂ ਕਿਉਂ ਜੁਆਕੜੀ ਦੇ ਮਗਰ ਹਥ ਧੋ ਕੇ ਪਈਐਂ।'

'ਤੂੰਹੀਂ ਤਾਂ ਇਹ ਸਿਰ ਚੜ੍ਹਾ ਰਖੀਐ ਅੰਮਾ। ਜਦੋਂ ਮਾੜਾ ਜਿਹਾ ਕੁਸ ਆਖਦੀ ਆਂ ਝਟ ਹਮੈਤਣ ਆ ਬਣਦੀ ਐਂ।'

ਜਦੋਂ ਕਦੀ ਉਹਦੀ ਮਾਂ ਫੇਰੀ ਵਾਲੇ ਤੋਂ ਕੁਝ ਲੈ ਕੇ ਨਾ ਦਿੰਦੀ ਤਾਂ ਉਹ ਬੁਸ ਬੁਸਾ ਜਿਹਾ ਮੂੰਹ ਬਣਾ ਕੇ ਦਾਦੀ ਕੋਲ ਜਾਂਦੀ ਤਾਂ ਦਾਦੀ ਉਸ ਦੀ ਮਾਂ ਨੂੰ ਆਖਦੀ, 'ਤਤੇ ਪਾਣੀਆਂ ਨਾਲ ਨਹੀਂ ਘਰ ਜਲਦੇ ਹੁੰਦੇ...ਨਿਆਣੀ ਦਾ ਜੀਅ... ਲੈ ਦੇ ਕੀ ਮੰਗਦੀਐ'...ਉਸ ਦੀ ਮਾਂ ਝਿੜਕ ਕੇ ਆਖਦੀ, 'ਅੰਮਾ ਤੈਂ ਇਸ ਨੂੰ ਸਿਰ ਚੜ੍ਹਾ ਰਖਿਆ ਏ। ਜਿਹੜੀ ਗੱਲ ਮੂੰਹੋਂ ਨਿਕਲੇ ਮਜਾਲ ਐਂ ਫਿਰ ਮੁੜ ਜੇ, ਚਾਹੇ ਸਿਰ ਵਢ ਦੋ', ਪਰ ਦਾਦੀ ਫਿਰ ਜੀਤੀ ਦੀ ਪੱਖ ਲੈਂਦੀ ਹੋਈ ਆਖਦੀ-

'ਨਿਆਣਿਆਂ ਦਾ ਜੀ ਹੁੰਦਾ ਈ ਐ......ਕੋਈ ਨ੍ਹੀਂ ਏਨੇ ਨਾਲ ਘਾਟਾ ਆਉਂਦਾ। ਜਿਊਂਦਾ ਰਹੇ ਸੁਖ ਨਾਲ ਇਹਦਾ ਪਿਓ ਕਮਾਣ ਵਾਲਾ...।'

ਤੇ ਜਦੋਂ ਦਾਦੀ ਉਹਦੇ ਵਲ ਦੀ ਗੱਲ ਕਰਦੀ ਉਹਨੂੰ ਬੜੀ ਹੀ ਚੰਗੀ ਲਗਦੀ ਪਰ ਜਦੋਂ ਉਹ ਤੀਆਂ ਵਿਚ ਜਾਣੋਂ ਰੋਕਦੀ ਤੇ ਕਹਿੰਦੀ, 'ਨਾ ਧੀਏ ਜ਼ਮਾਨਾ ਖੋਟਾ ਏ...ਇਜ਼ਤ ਦਾ ਕੀ ਮੁਲ ਐ। ਕਹਿੰਦੇ ਨੇ ਕਈ ਥਾਂਈਂ ਤੀਆਂ ਵਿਚ ਡਾਕੇ ਵਾਲੇ ਆ ਗਏ ਨੇ...ਐਧਰ ਮੋਗੇ ਕੰਨੀ ਤਾਂ...ਕੀ ਭਲਾ ਜਿਹਾ ਨਾਉਂ ਐ ਪਿੰਡ ਦਾ... ਇਕ ਕੁੜੀ ਨੂੰ ਈ ਤੀਆਂ ਤੋਂ ਚੁਕ ਕੇ ਲੈ ਗੇ...ਬਸ ਧੀਏ ਘਰੇ ਹੀ ਰਾਮ ਰਾਮ ਕਰੋ। ਕੀ ਲੈਣਾ ਏ ਤੀਆਂ ਵਿਚ ਜਾ ਕੇ...।' ਇਸ ਤੇ ਜੀਤੀ ਨੂੰ ਬੜਾ ਗੁਸਾ ਆਉਂਦਾ ਤੇ ਉਹ ਸੋਚਦੀ 'ਦੂਨੀਆਂ ਦੀਆਂ ਤਾਂ ਜਾਣੀ ਕੁੜੀਆਂ ਈ ਨ੍ਹੀਂ ਜਿਹੜੀਆਂ ਜਾਂਦੀਆਂ ਨੇ। ਮੈਨੂੰ ਕਲੀ ਨੂੰ ਈ ਜਾਣੀ ਕਈ ਖਾ ਜਾਊ।'

ਇਕ ਗੱਲੋਂ ਹੋਰ ਵੀ ਉਹਨੂੰ ਦਾਦੀ ਚੰਗੀ ਨਹੀਂ ਸੀ ਲਗਦੀ। ਉਹ ਇਹ

ਕਿ ਜਦੋਂ ਵੀ ਜੀਤੀ ਕੋਈ ਨਵਾਂ ਕਪੜਾ ਪਾਉਂਦੀ ਤਾਂ ਦਾਦੀ ਝਿੜਕ ਕੇ ਪੈਂਦੀ, 'ਕੁੜੀਏ ਕਪੜੇ ਪਾਉਣ ਨੂੰ ਬਥੇਰੇ ਦਿਨ ਪਏ ਨੇ...ਕੋਈ ਅਕਲ ਦੀ ਗੱਲ ਕਰੀਦੀ ਐ......ਸਿਆਣਿਆਂ ਦਾ ਕਿਹਾ ਮੰਨੀ ਦਾ ਏ' ਉਹ ਸੋਚਦੀ ਜਦੋਂ ਦਾਦੀ ਜਵਾਨ ਹੋਣੀ ਐ ਆਪ ਭਾਵੇਂ ਨਿਤ ਬਾਣੇ ਬਦਲਦੀ ਹੋਵੇ ਹੁਣ ਮੈਨੂੰ ਇਉਂ ਆਖਣ ਲਗ ਜਾਂਦੀ ਐ।

ਹੁਣ ਦਾਦੀ ਛੇ ਮਹੀਨੇ ਤੋਂ ਮੰਜੇ ਤੇ ਪਈ ਸੀ ਤੇ ਦਿਨ ਪਰ ਦਿਨ ਥਲੇ ਲਥਦੀ ਜਾਦੀ ਸੀ। ਇਸੇ ਕਰ ਕੇ ਪਿਛਲੀ ਵਾਰੀ ਜਦੋਂ ਉਸ ਦੇ ਪਿਤਾ ਜੀ ਕੰਮ ਤੇ ਜਾਣ ਲਗੇ ਤਾਂ ਜੀਤੀ ਨੂੰ ਕਹਿ ਗਏ ਸੀ, 'ਤੇਰੀ ਮਾਂ ਨੂੰ ਤਾਂ ਮੈਂ ਜਾਣਦਾ ਈ ਆਂ ਜੀਤੀ। ਮਾਂ ਦਾ ਤੂੰ ਖਿਆਲ ਰਖੀਂ, ਖ਼ਬਰੈ ਕੈ ਦਿਨ ਦਾ ਚਮਤਕਾਰ ਐ, ਇਹਨੂੰ ਕਿਸੇ ਗੱਲੋਂ ਔਖੀ ਨਾ ਹੋਣ ਦੇਈਂ ਤੇ ਮੈਨੂੰ ਇਹਦੀ ਹਾਲਤ ਦਾ ਖ਼ਤ ਪਾਉਂਦੀ ਰਹੀਂ।'

ਦਾਦੀ ਬੀਮਾਰ ਕਾਹਦੀ ਹੋਈ ਸੀ ਕਿ ਉਹ ਹਰ ਵੇਲੇ ਅੱਕ ਕੇ ਬੋਲਦੀ ਤੇ ਕਹਿੰਦੀ, 'ਕੁੜੇ ਤੁਸੀਂ ਕਿਧਰ ਮਰ ਗਈਉਂ ਮੈਨੂੰ ਪਾਣੀ ਤਾਂ ਦੇ ਜਾਵੋ'...ਪਾਣੀ ਪੀ ਕੇ ਦੋ ਮਿੰਟ ਮਗਰੋਂ ਹੀ ਫੇਰ ਹਾਕਾਂ ਮਾਰਨ ਲਗ ਜਾਂਨੀ, 'ਕੁੜੇ ਤੈਨੂੰ ਕੰਮ ਦੀ ਪਈ ਹੋਈ ਐ ਮੈਂ ਤਿਹਾਈ ਮਰੀ ਜਾਂਦੀ ਆਂ...।' ਪਰ ਪਾਣੀ ਦਾ ਘੁਟ ਵੀ ਨਾ ਭਰਦੀ ਤੇ ਕਹਿੰਦੀ, 'ਜੀ ਮੈਂ ਕਦੋਂ ਮੰਗਿਆ ਪਾਣੀ......ਐਮੇਂ ਮੇਰੇ ਸਿਰ ਵਿਚ ਪਾਉਣਾ ਏਂ।'

ਕਦੇ ਦਾਦੀ ਆਪਣੇ ਹੀ ਵੈਣ ਪਾਉਣ ਲਗ ਜਾਂਦੀ ਤੇ ਕਦੇ ਚੰਗੀਆਂ ਭਲੀਆਂ ਗੱਲਾਂ ਕਰਨ ਲਗ ਜਾਂਦੀ।

ਜੀਤੀ ਦੀ ਮਾਂ ਕਹਿੰਦੀ, 'ਇਹਦੀ ਜਾਨ ਛੇਤੀ ਛੇਤੀ ਕਿਮੇਂ ਨਿਕਲ ਜੂ... ਏਹਨੇ ਥੋੜ੍ਹੀਆਂ ਹੇਮੂੰ ਬਾਣੀਏ ਵਾਲੀਆਂ ਚਲਾਈਆਂ ਨੇ। ਹੁਣ ਏਥੇ ਈ ਲੇਖਾ ਦਿੰਦੀਐਂ ਛੇ ਮਹੀਨੇ ਹੋ ਗਏ ਮੰਜੇ ਤੇ ਪਈ ਅੱਡੀਆਂ ਰਗੜਦੀ ਨੂੰ। ਚੰਗੇ ਕਰਮਾਂ ਵਾਲੇ ਤੁਰੇ ਜਾਂਦੇ ਰਾਹੀਆਂ ਨਾਲ ਰਲ ਜਾਂਦੇ ਨੇ। ਇਕ ਦਿਨ ਨ੍ਹੀਂ ਕਿਸੇ ਤੋਂ ਮੂੰਹ ਵਿਚ ਪਾਣੀ ਪੁਆਉਂਦੇ......ਇਹਨੇ ਖਬਰੈ ਹੋਰ ਕਿੰਨਾ ਚਿਰ ਨਰਕ ਸੁਰਗ ਭੋਗਣਾ ਏਂ।'

ਸਚ ਮੁਚ ਹੀ ਦਾਦੀ ਦੀ ਜਾਨ ਖਬਰੈ ਕਿਹੜੇ ਕੋਨੇ ਵਿਚ ਅਟਕੀ ਪਈ ਸੀ।

ਜੀਤੀ ਹਾਲ ਪੁੱਛ ਪੁੱਛ, ਸਿਰ ਘੁਟ ਘੁਟ ਗੋਲੀਆਂ ਦੇ ਦੇ ਅੱਕ ਗਈ ਸੀ। ਹੁਣ ਉਸ ਨੂੰ ਉਸ ਦੀ ਖੰਘ ਤੋਂ ਬੜੀ ਹੀ ਗਲਿਆਣ ਆਉਂਦੀ। ਉਸ ਦੇ ਮੁਸ਼ਕੇ ਕਪੜ ਧੋਣ ਨੂੰ ਵੀ ਜੀ ਨਾ ਕਰਦਾ ਤੇ ਹੁਣ ਉਸ ਨੂੰ ਬਿਸ਼ਨੋ ਬ'ਹਮਣੀ ਦੀਆਂ ਮੱਤਾਂ ਕਿ 'ਧੀਏ ਮਾਪੇ ਤਾਂ ਰੁਤ ਰੁਤ ਦਾ ਫਲ ਨੇ ਮੁੜ ਨ੍ਹੀਂ ਲਭਦੇ......ਜੀਹਦੇ ਘਰ ਬੁੜੇ ਮਾਪੇ ਨੇ ਉਹਨੂੰ ਤੀਰਥੀਂ ਜਾਣ ਦੀ ਕੀ ਲੋੜ ਐ'......ਆਦਿ ਵੀ ਖ਼ਾਸ ਚੰਗੀਆਂ ਨਾ ਲਗਦੀਆਂ।

ਦਾਦੀ ਕਈ ਵਾਰੀ ਬਹੁਤੀ ਔਖੀ ਹੋਦੀ ਤੇ ਜੀਤੀ ਨੇ ਕਾਰਡ ਪਾ ਕੇ ਕਈ ਵਾਰੀ ਆਪਣੇ ਪਿਤਾ ਜੀ ਨੂੰ ਸੱਦਿਆ ਸੀ ਪਰ ਦਾਦੀ ਹਰ ਵਾਰੀ ਬਚ ਜਾਂਦੀ ਰਹੀ ਤੇ ਇਸੇ ਕਰਕੇ ਹੁਣ ਜਦੋਂ ਦਾਦੀ ਨੇ ਕਿਹਾ, 'ਪੁਤ ਆਪਣੇ ਪਿਉ ਨੂੰ ਕਾਟ ਪਾ ਦੇ, ਮੈਂ ਨਹੀਂ ਹੁਣ ਬਚਣਾ।' ਤਾਂ ਉਸ ਨੇ ਖ਼ਾਸ ਨਾ ਗੌਲਿਆ ਤੇ ਉਸ ਦੀ ਮਾਂ ਨੇ ਵੀ ਕਿਹਾ, 'ਅੰਮੀਂ ਕੰਮ ਛੁਡਾ ਦਿੰਦੀ ਹੈ ਚੰਗੀ ਭਲੀ ਤਾਂ ਹੈ......ਐਮੇਂ ਨਾ ਖ਼ਤ ਲਿਖੀਂ ਕੁੜੀਏ'... ਤੇ ਜੀਤੀ ਨੇ ਖ਼ਤ ਨਾ ਲਿਖਿਆ।

ਦੋ ਕੁ ਦਿਨਾਂ ਮਗਰੋਂ ਇਕ ਦਿਨ ਆਥਣ ਵੇਲੇ ਦਾਦੀ ਨੇ ਪੁਛਿਆ, 'ਕੁੜੇ ਤੈਂ ਖ਼ਤ ਪਾਇਆ ਵੀ ਐ ਕਿ ਨਹੀਂ ? ਮੈਂ ਤਾਂ ਹੁਣ ਬਚਦੀ ਦੀਹਦੀ ਨਹੀਂ— ਰਾਤ ਸੁਫ਼ਨੇ ਵਿਚ ਮੈਨੂੰ ਤੇਰਾ ਦਾਦਾ ਦਿਸਿਆ, ਜਾਣੀ ਕਹਿੰਦਾ ਐ—ਪੁਤ ਰਾਜ ਮਲੇਛ ਰਾਜ...ਮੁਰਦਾ ਦਿਸਣਾ ਤਾਂ ਮਾੜਾ ਈ ਹੁੰਦੈ......।'

'ਲੈ ਤੈਨੂੰ ਕੀ ਹੁੰਦੈ ਦਾਦੀ ਤੂੰ ਤਾਂ ਚੰਗੀ ਭਲੀ ਐਂ। ਮੈਂ ਆਖਿਆ, ਪਿਤਾ ਜੀ ਦਾ ਕਾਹਨੂੰ ਕੰਮ ਛੁਡਾਉਣਾ ਏ ਤੇ ਬੇਬੇ ਵੀ ਇਉਂ ਹੀ ਕਹਿੰਦੀ ਸੀ ਤੇ ਕਾਰਡ ਤਾਂ ਮੈਂ ਪਾਇਆ ਨਹੀਂ।'

'ਤੈਂ ਕਾਟ ਪਾਇਆ ਨਹੀਂ......' ਆਖ ਕੇ ਦਾਦੀ ਨੇ ਔਖੀ ਜਿਹੀ ਹੋ ਕੇ ਜੀਤੀ ਵਲ ਦੇਖਿਆ। ਫੇਰ ਦਾਦੀ ਕੁਝ ਨਾ ਬੋਲੀ। ਉਸ ਸ਼ਾਮ ਨੂੰ ਚਾਹ ਵੀ ਦਾਦੀ ਨੇ ਨਾ ਪੀਤੀ। ਗੋਲੀ ਵੀ ਨਾ ਲਈ। ਅੱਧੀ ਕੁ ਰਾਤ ਉਸ ਨੇ ਸਾਨੂੰ ਜਗਾਇਆ ਤੇ ਪਾਣੀ ਮੰਗਿਆ ਤੇ...ਤੜਕਸਾਰ ਉਹ ਮਰ ਗਈ।

ਦਾਦੀ ਮਰ ਗਈ ! ਜੀਤੀ ਬੜਾ ਈ ਰੋਈ। ਉਹਨੂੰ ਮੁੜ ਮੁੜ ਖਿਆਲ ਆਉਂਦਾ ਖ਼ਬਰੇ ਪਿਤਾ ਜੀ ਨੂੰ ਆਖ਼ਰੀ ਵੇਲੇ ਵੇਖਣ ਨੂੰ ਦਾਦੀ ਦਾ ਕਿੰਨਾ ਕੁ ਦਿਲ

ਰਰਦਾ ਹੋਊ...ਮੈਂ ਚੰਦਰੀ ਨੇ ਖਤ ਕਿਉਂ ਨਾ ਪਾਇਆ ? ਉਹਨੂੰ ਆਪਣੀ ਮਾਂ ਤੇ ਵੀ ਗੁੱਸਾ ਆਉਂਦਾ ਜਿਹੜੀ ਕਹਿੰਦੀ ਸੀ ਇਹਨੇ ਕਿਤੇ ਮਰਨਾ ਏਂ ? ਪਰ ਹੁਣ ਕੀ ਹੋ ਸਕਦਾ ਸੀ ? ਉਹ ਸੋਚਦੀ ਮੇਰੀ ਦਾਦੀ ਕਿੰਨੀ ਚੰਗੀ ਸੀ। ਵਿਚਾਰੀ ਸਾਰਾ ਦਿਨ ਕਦੇ ਕਤਦੀ, ਕਦੇ ਅਟੇਰਦੀ, ਕਦੇ ਥਾਂ ਸੰਭਰਦੀ, ਕਦੇ ਭਾਂਡੇ ਮਾਂਜਦੀ...... ਦਾਦੀ ਤੂੰ ਹੁਣ ਮੁੜ ਕੇ ਕਦੇ ਨਹੀਂ ਇਥੇ ਆਏਂਗੀ ?...ਦਾਦੀ ਮੈਨੂੰ ਮੁਆਫ਼ ਕਰ ਦੇ......ਮੈਂ ਤੇਰੇ ਕਹੇ ਪਿਤਾ ਜੀ ਨੂੰ ਖ਼ਤ ਨਹੀਂ ਪਾਇਆ। ਦਾਦੀ ਮੈਂ ਬਹੁਤ ਬੁਰੀ ਹਾਂ।

ਜਦ ਕਿਸੇ ਬੁੜ੍ਹੀ ਨੂੰ ਉਹ ਵੇਖਦੀ ਉਸ ਨੂੰ ਆਪਣੀ ਦਾਦੀ ਯਾਦ ਆ ਜਾਂਦੀ ਤੇ ਉਹ ਸੋਚਦੀ ਜੇ ਕਦੇ ਹੁਣ ਮੇਰੀ ਦਾਦੀ ਆ ਜਾਵੇ, ਮੈਂ ਕਦੇ ਉਸ ਨੂੰ ਹਰਖ ਕੇ ਨਾ ਬੋਲਾਂ... ਬੇਬੇ ਨੂੰ ਵੀ ਉਹਦੇ ਨਾਲ ਨਾ ਲੜਨ ਦੇਵਾਂ...ਮੈਂ ਬਹੁਤ ਹੀ ਸੇਵਾ ਕਰਿਆ ਕਰਾਂ। ਉਹ ਬੜਾ ਹੀ ਪਛਤਾਉਂਦੀ ਕਿ ਦਾਦੀ ਜਿਉਂਦੀ ਤੋਂ ਉਸ ਨੂੰ ਇਹ ਖ਼ਿਆਲ ਕਿਉਂ ਨਾ ਆਇਆ ਕਿ ਦ ਦੀ ਤਾਂ ਬਸ ਕੁਝ ਸਾਲਾਂ ਦੀ ਹੀ ਪ੍ਰਾਹੁਣੀ ਹੈ...ਬਸ ਕੰਢੇ ਉਤੇ ਰੁਖੜਾ।...ਦਾਦੀ ਹੁਣ ਉਸ ਨੂੰ ਬੜੀ ਹੀ ਯਾਦ ਆਉਂਦੀ। ਦਾਦੀ ਦੀ ਬਾਹਰ ਅੰਦਰ ਜਾਣ ਵਾਲੀ ਸੋਟੀ ਉਸ ਨੇ ਸਾਂਭ ਕੇ ਰਖ ਛਡੀ ਸੀ। ਦਾਦੀ ਦੀ ਮੂੰਗਿਆਂ ਦੀ ਮਾਲਾ ਨੂੰ ਉਹ ਕਈ ਵਾਰੀ ਸੰਦੂਕ ਵਿਚੋਂ ਕਢ ਕੇ ਵੇਖਦੀ। ਦਾਦੀ ਦੀ ਦਸੀਲੀਏ ਦੀ ਘਗਰੀ ਵੀ ਇਸ ਨੇ ਚੂਹੜੀ ਨੂੰ ਨਹੀਂ ਸੀ ਦਿਤੀ।

ਦਾਦੀ ਦੀ ਮੌਤ ਦੀ ਖ਼ਬਰ ਸੁਣ ਕੇ ਪਿਉ ਉਹਦਾ ਆ ਗਿਆ ਸੀ। ਉਹ ਬੜਾ ਈ ਰੋਇਆ ਸੀ। ਜੀਤੀ ਨੂੰ ਆਪਣੇ ਆਪ ਤੇ ਬੜਾ ਈ ਗੁਸਾ ਆਇਆ ਕਿ ਕਿਉਂ ਨਾ ਉਸ ਨੇ ਖ਼ਤ ਲਿਖਿਆ। ਉਹ ਸੋਚਦੀ ਮੈਂ ਅੱਜ ਜ਼ਰੂਰ ਪਿਤਾ ਜੀ ਨੂੰ ਦਸ ਦਿਆਂਗੀ ਕਿ ਦਾਦੀ ਨੇ ਤੁਹਾਨੂੰ ਖ਼ਤ ਲਿਖਣ ਲਈ ਕਿਹਾ ਸੀ ਪਰ ਫਿਰ ਸੋਚਦੀ, 'ਇਹ ਦੁਖੀ ਹੋਣਗੇ ਕਿ ਮੇਰੀ ਮਾਂ ਮੈਨੂੰ ਮਿਲਣ ਨੂੰ ਸਹਿਕਦੀ ਮਰ ਗਈ', ਤੇ ਕੀ ਪਤਾ ਏ ਮੇਰੇ ਨਾਲ ਵੀ ਉਹ ਗੁਸੇ ਹੋ ਜਾਣ ਕਿ ਮੈਂ ਖ਼ਤ ਕਿਉਂ ਨਾ ਲਿਖਿਆ ? ਨਹੀਂ ਭਾਵੇਂ ਕਿੰਨਾ ਹੀ ਗੁਸੇ ਕਿਉਂ ਨਾ ਹੋਣ ਮੈਂ ਉਹਨਾਂ ਨੂੰ ਜ਼ਰੂਰ ਦਸ ਦਿਆਂਗੀ—ਉਹ ਸੋਚਦੀ। ਪਰ ਆਪਣੇ ਪਿਉ ਦੇ ਸਾਹਮਣੇ ਉਹ ਇਕ ਲਫ਼ਜ਼ ਵੀ ਨਾ ਆਖ ਸਕਦੀ......।

ਜੀਤੀ ਦੇ ਪਿਉ ਨੂੰ ਆਇਆਂ ਸੁਣ ਕੇ ਆਂਢੀ ਗੁਆਂਢੀ ਆਏ। ਇਕ ਬੁੜ੍ਹੀ ਜਿਸ ਦਾ ਦਾਦੀ ਕੋਲ ਉਠਣ ਬਹਿਣ ਸੀ ਕਹਿਣ ਲਗੀ, 'ਵੇ ਪੁਤਾ, ਬਸ ਇਕ ਵਾਰੀ ਬਚਨ ਸਿਉਂ ਆ ਜਾਵੇ ਫੇਰ ਭਾਵੇਂ ਉਦੋਂ ਈ ਮਰ ਜਾਂ।' ਜੀਤੀ ਦਾ ਪਿਉ ਭੁਬਾਂ ਮਾਰ ਕੇ ਰੋ ਪਿਆ। ਜੀਤੀ ਨੂੰ ਆਪਣਾ ਅੰਦਰ ਸੜਦਾ ਮਹਿਸੂਸ ਹੋਇਆ।

'ਪੁਤਾ ਮਾਪੇ ਤਾਂ ਰੁਤ ਰੁਤ ਦਾ ਮੇਵਾ ਹੁੰਦੇ ਨੇ। ਕਮਾਈਆਂ ਤਾਂ ਸਾਰੀ ਉਮਰ ਈ ਕਰੀਦੀਆਂ ਨੇ......ਜੇ ਕੋਈ ਜਾਣੇ, ਤਾਂ ਮਾਪੇ ਤਾਂ ਸਚ ਮੁਚ ਤੀਰਥ ਹੁੰਦੇ ਨੇ......' ਇਕ ਗੁਆਂਢਣ ਨੇ ਕਿਹਾ।

'ਕਿਹੜਾ ਪਤਾ ਸੀ ਕਿ ਦਾਦੀ ਪਈ ਏਡੀ ਛੇਤੀ ਮਰ ਜੂਗੀ, ਨਹੀਂ ਤਾਂ ਮੈਂ ਕਾਹਨੂੰ ਘਰੋਂ ਪੈਰ ਪੁਟਦਾ।......ਮੈਂ ਕਿਹਾ ਜੀਤੀ ਬਤੇਰਾ ਖ਼ਿਆਲ ਰਖਦੀ ਐ। ਮੈਂ ਚਾਰ ਦਿਹਾੜੀਆਂ ਲਾ ਈ ਆਵਾਂ।'

ਜੀਤੀ ਨੂੰ ਜਿਵੇਂ ਕਿਸੇ ਨੇ ਨਪੀੜ ਦਿਤਾ ਹੁੰਦਾ ਏ......ਉਸ ਦਾ ਮੂੰਹ ਉਤਰ ਗਿਆ ਤੇ ਦਸਦੀ ਦਸਦੀ ਹੀ ਰਹਿ ਗਈ ਕਿ 'ਦਾਦੀ ਨੇ......।'

'ਜੀਤੀ ਪੁਤ, ਮਾਂ ਅਖੀਰੀ ਵੇਲੇ ਬੜੀ ਔਖੀ ਹੋਈ ਹੋਵੇਗੀ ?'

'ਨਹੀਂ ਪਿਤਾ ਜੀ'...ਜੀਤੀ ਨੇ ਭਵੰਤਰਿਆਂ ਵਾਂਗੂ ਆਖਿਆ।

ਜਦੋਂ ਵੀ ਉਹ ਪਿਉ ਦੇ ਮੂੰਹ ਮਥੇ ਵਲ ਤਕਦੀ ਉਹਨੂੰ ਤਰਸ ਆ ਜਾਂਦਾ। ਉਹ ਸੋਚਦੀ ਕਾਸ਼......ਮੈਂ ਖ਼ਤ ਪਾ ਹੀ ਦਿੰਦੀ !

ਪਿਉ ਉਹਦਾ ਦਾਦੀ ਦੀਆਂ ਨਿਕੀਆਂ ਨਿਕੀਆਂ ਚੀਜ਼ਾਂ ਟੋਲਦਾ ਰਹਿੰਦਾ। ਦਾਦੀ ਦਾ ਅਟੇਰਨ, ਉਹਦੀ ਅਫ਼ੀਮ ਦੀ ਡਬੀ, ਉਹਦੇ ਹੱਥ ਦਾ ਕੜਾ, ਉਹਦੇ ਕੰਨਾਂ ਦੀਆਂ ਮੁਰਕੀਆਂ ਨੂੰ ਉਹ ਸਾਂਭ ਸਾਂਭ ਰਖਦਾ।

'ਜੀਤੀ ਮਾਂ ਨੇ ਜਾਂਦੀ ਵਾਰੀ ਕੁਝ ਕਿਹਾ ਵੀ ਹੋਣੈ !' ਉਸ ਨੇ ਕਈ ਵਾਰੀ ਪੁਛਿਆ।

ਜੀਤੀ ਦਾ ਦਿਲ ਕਰਦਾ ਕਹਿ ਦੇਵੇ ਉਹ ਤੁਹਾਨੂੰ ਸੱਦਦੀ ਮਰ ਗਈ ਪਰ ਮੈਂ ਖਤ ਨਾ ਪਾਇਆ ਪਰ ਲਫ਼ਜ਼ ਉਹਦੇ ਸੰਘ ਵਿਚ ਹੀ ਅਟਕ ਗਏ ਤੇ ਉਹਨੇ ਨਾਂਹ ਵਿਚ ਸਿਰ ਫੇਰਿਆ।

'ਜੀਤੀ ਤੂੰ ਵੀ ਕਿਤੇ ਆਪਣੀ ਮਾਂ ਵਾਂਗ ਖਿਝ ਕੇ ਤਾਂ ਨਹੀਂ ਸੀ ਪੈਂਦੀ ?' ਪਿਉ ਨੇ ਪੁਛਿਆ।

'ਪਿਤਾ ਜੀ ਮੈਂ......' ਅਗੋਂ ਉਹ ਰੋਣ ਲਗ ਪਈ।

'ਬਸ ਚੁਪ ਕਰ......ਮੈਂ ਤਾਂ ਐਮੇਂ ਪੁਛਿਆ ਸੀ। ਮੈਨੂੰ ਪਤਾ ਹੈ ਤੂੰ ਤਾਂ ਮਾਂ ਦਾ ਮੇਰੇ ਨਾਲੋਂ ਵੀ ਵਧ ਖ਼ਿਆਲ ਰਖਦੀ ਸੈਂ', ਪਿਉ ਨੇ ਜੀਤੀ ਨੂੰ ਵਡਿਆਉਂਦਿਆਂ ਕਿਹਾ।

ਜੀਤੀ ਦਾ ਮਾਨੋ ਕਾਲਜਾ ਚੀਰਿਆ ਗਿਆ। ਉਹਨੇ ਸੋਚਿਆ ਨਹੀਂ ਨਹੀਂ... ਮੈਂ ਜ਼ਰੂਰ ਦਸ ਦਿਆਂਗੀ......!

'ਪਿਤਾ ਜੀ ਦਾਦੀ'......ਅਗੋਂ ਉਹ ਕੁਝ ਵੀ ਕਹਿ ਨਾ ਸਕੀ।

'ਰੋ ਨਾ ਜੀਤੀ ਕਿਹੜਾ ਕਿਸੇ ਦੇ ਵੱਸ ਦੀ ਗਲ ਐ', ਪਿਉ ਨੇ ਸਮਝਿਆ ਦਾਦੀ ਨੂੰ ਯਾਦ ਕਰਕੇ ਅੱਖਾਂ ਭਰਦੀ ਐ।

ਜੀਤੀ ਦਾ ਅੰਦਰ ਨਪੀੜਿਆ ਜਾ ਰਿਹਾ ਸੀ ਗੁਨਾਹ ਦੇ ਅਹਿਸਾਸ ਨਾਲ ਉਸ ਦਾ ਸਾਹ ਘੁਟਦਾ—ਦਾਦੀ ਦੀ ਸ਼ਕਲ ਉਹਦੀਆਂ ਅੱਖਾਂ ਅਗੋਂ ਨਾ ਹਟਦੀ ਤੇ ਉਹ ਫ਼ੈਸਲਾ ਕਰਦੀ ਕਿ ਅੱਜ ਪਿਤਾ ਜੀ ਨੂੰ ਜ਼ਰੂਰ ਦਸ ਦਿਆਂਗੀ। ਪਰ ਨਿਤ ਹੀ ਉਹ ਦਸਦੀ ਦਸਦੀ ਰਹਿ ਜਾਂਦੀ।

ਮਾਂ ਉਹਦੀ ਆਕੜੀ ਤੇ ਕਹਿੰਦੀ, 'ਹੋਰ ਬੁੜ੍ਹੇ ਬੁੜ੍ਹੀਆਂ ਕਿਤੇ ਥਿਰ ਬੈਠੇ ਰਹਿੰਦੇ ਹੁੰਦੇ ਨੇ ਉਹਨੇ ਇਕ ਦਿਨ ਤਾਂ ਮਰਨਾ ਈ ਸੀ......ਬਥੇਰੀ ਉਮਰ ਭੋਗ ਗਈ ਸੀ। ਦੇਹਤਾਂ ਕੀ ਪਖੰਡ ਜਿਹੇ ਕਰਦੀਐ। ਸਾਰਾ ਦਿਨ ਸੁੰਨ ਵੱਟਾ ਜਿਹਾ ਬਣੀ ਰਹਿੰਦੀ ਐ, ਨਾ ਕੋਈ ਕੰਮ ਕਰੇ ਨਾ ਧੰਦਾ।'

ਮਾਂ ਤੇ ਉਸ ਨੂੰ ਬੜਾ ਹੀ ਗੁੱਸਾ ਆਉਂਦਾ ਤੇ ਉਹ ਸੋਚਦੀ ਇਹਨੇ ਹੀ ਨਹੀਂ ਸੀ ਮੈਨੂੰ ਖ਼ਤ ਲਿਖਣ ਦਿਤਾ ਪਰ ਹੁਣ ਕੀ ਹੋ ਸਕਦਾ ਸੀ।

'ਪਿਤਾ ਜੀ......'

'ਹਾਂ ਬੇਟੀ......'

'ਦਾਦੀ ਕਿਉਂ ਮਰਗੀ ?' ਉਹ ਹਮੇਸ਼ਾ ਦਸਦੀ ਦਸਦੀ ਗਲ ਟਾਲ ਜਾਂਦੀ।

ਉਹ ਅੰਦਰ ਅੰਦਰ ਬਹੁਤ ਦੁਖੀ ਸੀ। ਬਹੁਤ......।

'ਪਿਤਾ ਜੀ ਦਾਦੀ......'

'ਬਸ ਪੁਤਰਾ ਤੂੰ ਦਾਦੀ ਨੂੰ ਬਹੁਤਾ ਨਾ ਯਾਦ ਕਰਿਆ ਕਰ। ਹੁਣ ਕਿਹੜਾ ਉਹਨੇ ਮੁੜ ਆਉਣਾ ਏ......' ਉਹਦਾ ਪਿਉ ਵਿਚੋਂ ਹੀ ਗਲ ਟੋਕ ਕੇ ਆਖਦਾ।

ਉਹ ਚੁਪ ਕਰ ਜਾਂਦੀ ਤੇ ਸੋਚਦੀ ਮੈਂ ਕਿਵੇਂ ਦਸਾਂ ਕਿ ਦਾਦੀ......ਅਗੋਂ ਉਸ ਨੂੰ ਲਫ਼ਜ਼ ਨਾ ਔੜਦੇ ਤੇ ਉਹ ਰੋ ਕੇ ਆਖਦੀ......'ਦਾਦੀ ਤੂੰ ਕਿਉਂ ਮਰ ਗਈ......ਤੂੰ ਕਿਉਂ ਮੈਨੂੰ ਖ਼ਤ ਲਿਖਣ ਨੂੰ ਕਿਹਾ ਸੀ ?'

———

# ਧੂੜ

ਬਾਕੀਆਂ ਨਾਲ ਉਹ ਵੀ ਸ਼ਸ਼ੀ ਦੇ ਫੇਰੇ ਦੇਖਣ ਲਈ ਚਲੀ ਗਈ ਸੀ। 'ਹੈਂ......ਇਹ ਤੇ ਰਘਬੀਰ ਐ......।' ਉਹਨੂੰ ਜਿਵੇਂ ਬਿਜਲੀ ਛੋਹ ਗਈ ਹੋਵੇ। ਹੋਰਨਾ ਜਾਂਜੀਆਂ ਨਾਲ ਬੈਠਾ ਉਹ ਵੀ ਉਸ ਵਲ ਤਕ ਰਿਹਾ ਸੀ। ਵਰ੍ਹਿਆਂ ਮਗਰੋਂ ਉਹਦਾ ਦਿਲ ਤੇਜ਼ ਤੇਜ਼ ਧੜਕਿਆ ਤੇ ਉਹਨੇ ਘਬਰਾ ਕੇ ਨਜ਼ਰਾਂ ਨੀਵੀਆਂ ਕਰ ਲਈਆਂ ਤੇ ਮੁੜ ਉਚੀਆਂ ਨਾ ਕੀਤੀਆਂ। ਡਰਦੀ ਸੀ ਕਿ ਸੀਨੇ ਵਿਚ ਉਮਡੀਆਂ ਅਨੇਕਾਂ ਯਾਦਾਂ ਬਾਰੇ ਅੱਖਾਂ ਕੁਝ ਨਾ ਕਹਿ ਜਾਣ। ਹੁਣ ਉਹ ਵਕਤ ਨਹੀਂ ਸੀ ਰਿਹਾ, ਉਹ ਉਮਰ ਨਹੀਂ ਸੀ ਰਹੀ, ਉਹ ਆਪ ਵੀ ਤਾਂ ਉਹ ਨਹੀਂ ਸੀ ਰਹੀ।

ਹੁਣ......ਹੁਣ ਤੇ ਉਹ ਇਕ ਚੰਗੀ ਸਵਾਣੀ ਸੀ, ਚੰਗੀ ਮਾਂ ਸੀ। ਸਾਰਾ ਦਿਨ ਕਾਲੇ ਬਦਲ ਵਾਂਗ ਉਹ ਕੰਮੀਂ ਜੁਟੀ ਰਹਿੰਦੀ। ਉਹਨੂੰ ਪਤਾ ਹੁੰਦਾ ਸੀ ਕਿਹੜੇ ਵੇਲੇ ਉਹਦੇ ਪਤੀ ਨੂੰ ਕਿਹੜੀ ਚੀਜ਼ ਲੋੜ ਹੋਵੇਗੀ, ਕਿਹੋ ਜਿਹੀਆਂ ਗਲਾਂ ਚੰਗੀਆਂ ਹੋਣਗੀਆਂ, ਕੀ ਖਾਣਾ ਚਾਹੇਗਾ, ਕਦੋਂ ਸੌਣਾ ਪਸੰਦ ਕਰੇਗਾ।

ਬੱਚੇ ਉਹਦੇ ਦੋਵੇਂ ਸਾਫ਼ ਸੁਥਰੇ ਤੇ ਹਸੂ ਹਸੂ ਕਰਦੇ ਹੁੰਦੇ। ਉਹ ਬੜਾ ਖਿਆਲ ਰਖਦਾ ਸੀ, ਉਹਨਾਂ ਨੂੰ ਕਿਹੜੇ ਸਕੂਲ ਭੇਜਣਾ ਏ, ਖਾਣ ਨੂੰ ਕਿਸ ਵੇਲੇ ਕੀ ਦੇਣਾ ਤੇ ਕੀ ਕੀ ਗਲਾਂ ਸਿਖਾਣੀਆਂ ਨੇ, ਕਿਧਰੋਂ ਕਿਧਰੋਂ ਰੋਕਣਾ ਏ।

ਘਰ ਉਹਦਾ ਸੰਭਰਿਆ ਸੁਹਰਿਆ, ਹਰ ਚੀਜ਼ ਥਾਂ ਟਿਕਾਣੇ ਸਿਰ ਤੇ ਚੰਗੀ ਤਰ੍ਹਾਂ ਸਜਾਈਆ ਹੁੰਦੀ।

ਲੋਕੀਂ ਸੋਚਦੇ ਉਹਨੂੰ ਕਾਹਦਾ ਘਾਟਾ ਏ। ਰਬ ਨੇ ਸਭੋ ਕੁਝ ਤਾਂ ਉਹਨੂੰ ਦੇ ਛੱਡਿਆ ਏ......ਫਿਰ......ਫਿਰ ਦੀ ਤਾਂ ਕੋਈ ਗੁੰਜਾਇਸ਼ ਹੀ ਨਹੀਂ ਸੀ ਰਹਿ ਜਾਂਦੀ। ਪਤੀ ਉਹਦਾ ਗਿਲਾ ਕਰਦਾ ਕਿਉਂ ਉਹ ਏਦਾਂ ਕੰਮ ਕਰਦੀ ਏ ਜਦ ਕਿ ਉਹ ਆਸਾਨੀ ਨਾਲ ਨੌਕਰ ਰਖ ਸਕਦੇ ਨੇ। ਦਿਨ ਭਰ ਉਹ ਕੰਮ ਵਿਚ ਜੁਟੀ ਰਹਿੰਦੀ ਤੇ ਰਾਤ ਨੂੰ ਥੱਕ ਚੂਰ ਹੋ ਸੌਂ ਜਾਂਦੀ। ਵਿਹਲ ਤੋਂ ਉਹ ਬੜਾ ਘਬਰਾਂਦੀ ਸੀ ਕਿ ਉਹਨੂੰ ਡਰ ਸੀ......ਡਰ ਸੀ ਕਿ ਫਿਰ......ਫਿਰ......ਖੈਰ ਜਾਣ ਦਿਓ ਇਹ ਤਾਂ ਇਕ ਪੁਰਾਣੀ ਕਹਾਣੀ ਏ......।

ਪਰ ਅਜ ਜੰਜ ਨਾਲ ਆਏ ਰਘਬੀਰ ਨੂੰ ਤਕ ਉਹਨੂੰ ਖਬਰੇ ਕੀ ਹੋ ਗਿਆ ਸੀ। ਕੰਮ ਅਜ ਉਹਨੂੰ ਭੁਲ ਭੁਲ ਜਾਂਦੇ ਸਨ। ਭਾਂਡੇ ਹਥੋਂ ਛੁਟ ਛੁਟ ਪੈਂਦੇ, ਬਚਿਆਂ ਦਾ ਅਜ ਉਹਨੂੰ ਖਿਆਲ ਨਹੀਂ ਸੀ ਆ ਰਿਹਾ। ਪਤੀ ਦੀਆਂ ਆਵਾਜ਼ਾਂ ਵੀ ਨਹੀਂ ਸਨ ਸੁਣਦੀਆਂ। ਕਦਮ ਉਹਦੇ ਕਾਹਲੇ ਕਾਹਲੇ ਅੰਦਰ ਬਾਹਰ ਫਿਰਦੇ। ਕਿੰਨੀ ਵਾਰੀ ਅਜ ਉਸ ਨੇ ਸ਼ੀਸ਼ਾ ਵੇਖਿਆ ਤੇ ਉਹਨੂੰ ਹੈਰਾਨੀ ਹੋਈ ਕਿ ਅਗੇ ਕਦੇ ਇਹ ਅੱਖਾਂ ਦੁਆਲੇ ਕਾਲੇ ਚਕਰ ਉਸ ਨੂੰ ਕਿਤੇ ਨਹੀਂ ਸਨ ਦਿਸੇ ? ਉਹਦੇ ਵਾਲ ਏਨੇ ਥੋੜ੍ਹੇ ਕਿਉਂ ਰਹਿ ਗਏ ਸਨ ? ਉਹ ਅਗੇ ਨਾਲੋਂ ਥੋੜ੍ਹੀ ਮੋਟੀ ਕਿਉਂ ਹੋ ਗਈ ਸੀ ? ਚੋਖਾ ਚਿਰ ਲਾ ਕੇ ਅੱਜ ਉਹਨੇ ਘਰ ਸਜਾਇਆ। ਬੜੇ ਸੋਹਣੇ ਫ਼ਰਾਕ ਦੋਹਾਂ ਬਚਿਆਂ ਦੇ ਪਾਏ ਤੇ ਆਪਣੇ ਲਈ ਵੀ ਇਕ ਸੂਟ ਕਢਿਆ ਪਰ ਪਾਉਣ ਵੇਲੇ ਉਹਨੂੰ ਸ਼ਰਮ ਆ ਗਈ।

ਉਸ ਨੇ ਕਿੰਨੀ ਵਾਰੀ ਹੌਸਲਾ ਕੀਤਾ ਕਿ ਪਤੀ ਨੂੰ ਕਹਿ ਦੇਵੇ ਕਿ 'ਅਜ ਤੁਸੀਂ ਦਫ਼ਤਰ ਨਾ ਜਾਓ। ਆਪਾਂ ਉਹਨੂੰ ਆਪਣੇ ਘਰ ਸਦ ਲਈਏ......।'

'ਉਹਨੂੰ ਕੀਹਨੂੰ ?'

'ਉਹਨੂੰ ਕੀਹਨੂੰ' ਦੇ ਆਪਣੇ ਸਵਾਲ ਤੇ ਹੀ ਉਹ ਘਬਰਾ ਜਾਂਦੀ ਤੇ ਲਫ਼ਜ਼ ਉਸ ਦੇ ਸੰਘ ਵਿਚ ਹੀ ਰੁਕ ਜਾਂਦੇ।

'ਕਿਉਂ ਕੀ ਗਲ ਏ, ਸਰਕਾਰਾਂ ਅਜ ਕਿਵੇਂ ਤਕਦੀਆਂ ਨੇ?' ਦਫਤਰ ਜਾਣ ਲਗਿਆਂ ਉਹਦੇ ਪਤੀ ਨੇ ਪੁਛਿਆ।

'ਨਹੀਂ, ਕੁਝ ਵੀ ਨਹੀਂ', ਉਹਨੇ ਘਬਰਾ ਕੇ ਕਿਹਾ ਜਿਵੇਂ ਉਹਦੇ ਦਿਲ ਦੇ ਕਿਸੇ ਖੂੰਜੇ ਤੋਂ ਜ਼ਬਤ ਦੀ ਕੰਨੀ ਸਰਕ ਗਈ ਹੋਵੇ ਤੇ ਉਹਦੀਆਂ ਅਖਾਂ ਵਿਚ ਬੇਮਲੂਮਾ ਜਿਹਾ ਪਾਣੀ ਸਿਮ ਆਇਆ ਜਿਹੜਾ ਉਹਨੇ ਅੰਦਰੇ ਅੰਦਰ ਪੀ ਲਿਆ। ਉਹਦਾ ਬਾਰ ਬਾਰ ਜੀ ਕੀਤਾ ਕਹਿ ਦੇਵੇ ਕਿ 'ਮੈਂ ਉਹਨੂੰ ਦੋ ਮਿੰਟਾਂ ਲਈ ਸਿਰਫ਼ ਦੋ ਮਿੰਟਾਂ ਲਈ ਘਰ ਬੁਲਾ ਲਵਾਂ?' 'ਪਰ ਤੇਰਾ ਉਹ ਕੌਣ ਏ?' ਉਹ ਪੁਛਣਗੇ। 'ਠੀਕ, ਹਾਂ ਮੇਰਾ ਉਹ ਕੋਈ ਵੀ ਤੇ ਨਹੀਂ', ਉਹ ਸੋਚਦੀ......

ਬੜੇ ਸਾਲ ਹੋਏ ਅਜੇ ਉਹ ਕੰਵਾਰੀ ਸੀ ਤੇ ਉਂਜ ਹੀ ਇਕ ਦਿਨ ਉਹ ਉਹਨਾਂ ਦੇ ਗੁਆਂਢ ਆ ਗਿਆ ਸੀ। ਲੋਕੀ ਕਹਿੰਦੇ ਸਨ ਇਹ ਤਾਂ ਧੀਆਂ ਵਰਗਾ ਪੁਤ ਏ ਜਿਹੜਾ ਆਪਣੀ ਭੈਣ ਦੇ ਵਸੇਬੇ ਖਾਤਰ ਆਪਣੇ ਸਾਰੇ ਕੰਮ ਛੱਡ ਉਹਦੇ ਸਹੁਰੀਂ ਆ ਗਿਆ ਸੀ। ਉਹਦੇ ਸੜੀਅਲ ਜਿਹੇ ਸਹੁਰੇ ਦੀਆਂ ਕਿੰਨੀ ਕਿੰਨੀ ਰਾਤ ਗਈ ਤਕ ਲਤਾਂ ਘੁਟਦਾ ਰਹਿੰਦਾ। ਸੱਸ ਉਹਦੀ ਨੂੰ ਨਹਾਉਣ ਲਈ ਪਾਣੀ ਗੇੜ ਕੇ ਦਿੰਦਾ। ਮੰਜੇ ਬਿਸਤਰੇ ਕੋਠੇ ਤੇ ਚੜ੍ਹਾਉਂਦਾ, ਧਾਰਾਂ ਕੱਢਦਾ, ਗੁਤਾਵਾ ਕਰਦਾ, ਪੱਠੇ ਕੁਤਰਦਾ, ਲਕੜਾਂ ਪਾੜਦਾ ਤੇ ਮਸ਼ੀਨ ਤੇ ਆਟਾ ਪਿਹਾ ਲਿਆਉਂਦਾ, ਪੇਸ਼ੀਆਂ ਤੇ ਜਾ ਆਉਂਦਾ ਤੇ ਫਿਰ ਹਸਦੇ ਦਾ ਹਸਦਾ ਰਹਿੰਦਾ। ਪਹਿਲੇ ਹੀ ਦਿਨ ਜਦੋਂ ਉਹਨੇ ਬੀਬੋ ਵਲ ਤਕਿਆ, ਉਹ ਸਭੋ ਕੁਝ ਭੁਲ ਕਿੰਨਾ ਈ ਚਿਰ ਤਕਦਾ ਰਿਹਾ।

'ਇਹ ਕੋਈ ਧੀਆਂ ਵਰਗਾ ਪੁਤ ਏ?' ਬੀਬੋ ਨੇ ਸੋਚਿਆ ਪਰ ਨਾਲ ਹੀ ਉਹਨੂੰ ਹਾਸਾ ਆ ਗਿਆ।

'ਤੇਰਾ ਵੀਰ ਤਾਂ ਬੜਾ ਚੰਗਾ ਏ, ਭਾਬੀ। ਤੇਰੇ ਸਾਰੇ ਕੰਮ ਕਰ ਦਿੰਦਾ ਏ,' ਇਕ ਦਿਨ ਉਹਨੇ ਉਹਦੀ ਭੈਣ ਨੂੰ ਕਿਹਾ। ਉਹਦੀ ਭੈਣ ਹਸ ਪਈ ਤੇ ਉਸੇ ਵੇਲੇ ਖਬਰਨੀ ਕਿਸ ਗਲੋਂ ਉਹ ਵੀ ਬਾਹਰੋਂ ਹਸਦਾ ਆ ਰਿਹਾ ਸੀ।

'ਬੀਬੋ ਕਹਿੰਦੀ ਐ ਤੂੰ ਬੜਾ ਚੰਗਾ ਏਂ ਰਘਬੀਰ', ਉਹਦੀ ਭੈਣ ਨੇ ਬੀਬੋ ਵਲ ਤਕ ਕੇ ਕਿਹਾ।

'ਅੱਛਾ......ਜੇ ਬਈ ਬੀਬੋ ਕਹਿੰਦੀ ਐ ਤਾਂ ਮੈਂ ਸਚ ਮੁਚ ਹੀ ਚੰਗਾ ਬਣ ਜਾਣਾ ਏਂ', ਉਹਨੇ ਉਤੋਂ ਹਾਸੇ ਵਿਚ ਜੁਆਬ ਦਿਤਾ।

'ਬੀਬੋ ਹੀ ਕਹਿੰਦੀ ਐ ਕੋਈ ਮਹਾਰਾਣੀ ਪਟਿਆਲਾ ਤਾਂ ਨਹੀਂ ਕਹਿੰਦੀ', ਬੀਬੋ ਨੇ ਸ਼ਰਾਰਤ ਨਾਲ ਤਕ ਕੇ ਕਿਹਾ।

'ਮਹਾਰਾਣੀ ਸਾਡੀ ਬੀਬੋ ਨਾਲੋਂ ਕੋਈ ਚੰਗੀ ਹੋਣੀਐ', ਉਹਨੇ ਮਿਠਾ ਜਿਹਾ ਤਕ ਕੇ ਕਿਹਾ ਤੇ ਬੀਬੋ ਨੇ ਵੀ ਉਹਦੇ ਵਲ ਖਬਰੇ ਕਿਵੇਂ ਤਕਿਆ ਕਿ ਉਹਦੀ ਭੈਣ ਬੁਲ੍ਹਾਂ ਜਿਹੀਆਂ ਵਿਚ ਮੁਸਕਰਾ ਪਈ।

ਬੀਬੋ ਘਰ ਤਾਂ ਪਰਤ ਆਈ, ਪਰ ਹੁਣ ਉਹਨੂੰ ਲਗਦਾ ਜੋ ਕੁਝ ਵੀ ਉਹ ਕਰਦੀ ਏ ਉਹ ਦੇਖਦਾ ਰਹਿੰਦਾ ਏ, ਜੋ ਵੀ ਕੁਝ ਉਹ ਕਹਿੰਦੀ ਏ ਉਹ ਸੁਣਦਾ ਰਹਿੰਦਾ ਏ। ਤੇ ਫਿਰ ਲੋਕਾਂ ਕਹਿਣਾ ਸ਼ੁਰੂ ਕਰ ਦਿਤਾ ਕਿ ਹੁਣ ਤਾਂ ਬੀਬੋ ਬੜੀਓ ਹੀ ਚੰਗੀ ਚੰਗੀ ਤੇ ਸਿਆਣੀ ਸਿਆਣੀ ਬਣਦੀ ਜਾਂਦੀ ਏ। ਪਰ ਰਘਬੀਰ ਦੇ ਸਾਹਮਣੇ ਆਉਂਦਿਆਂ ਹੀ ਉਹ ਘਬਰਾ ਜਾਂਦੀ। ਗਲ ਕਰਦੀ ਕਰਦੀ ਵਿਚੇ ਭੁਲ ਜਾਂਦੀ। ਕੁਝ ਹੋਰ ਦਾ ਹੋਰ ਹੀ ਕਿਹਾ ਜਾਂਦਾ ਤੇ ਉਹ ਹਸ ਪੈਂਦਾ, ਉਹ ਸ਼ਰਮਾ ਜਾਂਦੀ। ਭੈਣ ਉਹਦੀ ਕਿੰਨਾ ਕਿੰਨਾ ਚਿਰ ਦੋਵਾਂ ਦੇ ਮੂੰਹਾਂ ਵਲ ਤਕਦੀ ਰਹਿੰਦੀ।

ਫਿਰ ਇਕ ਦਿਨ ਬੀਬੋ ਨੇ ਸੁਣਿਆ ਪਿੰਡ ਰਘਬੀਰ ਦੇ ਘਰ ਡਾਕਾ ਪੈ ਗਿਆ ਹੈ। ਡਾਕੂ ਉਹਦੇ ਪਿਉ ਨੂੰ ਮਾਰ ਕੇ ਬੜਾ ਕੁਝ ਲੁਟ ਕੇ ਲੈ ਗਏ ਨੇ। ਦਿਲ ਉਹਦਾ ਦਰਦ ਨਾਲ ਭਰ ਗਿਆ। ਲਗਦਾ ਤਾਂ ਉਹ ਵੀ ਉਹਦਾ ਕੁਝ ਨਹੀਂ ਸੀ, ਫਿਰ ਪਿਉ ਉਹਦਾ ਤਾਂ ਉਹਨੇ ਕਦੀ ਤੱਕਿਆ ਵੀ ਨਹੀਂ ਸੀ, ਪਰ ਤਾਂ ਵੀ ਕਈ ਦਿਨ ਉਹਨੂੰ ਬੜੀ ਹੀ ਤੋੜ ਰਹੀ ਤੇ ਬੋਲਣ ਨੂੰ ਉਹਦਾ ਕਿਸੇ ਨਾਲ ਦਿਲ ਨਾ ਕਰਦਾ। ਕਈ ਵਾਰ ਡਾਕੂਆਂ ਨੂੰ ਉਹਨੇ ਮਨ ਹੀ ਮਨ ਵਿਚ ਧਿਰਕਾਰਿਆ। ਰਘਬੀਰ ਆਪਣੇ ਪਿੰਡ ਗਿਆ ਹੋਇਆ ਸੀ ਤੇ ਉਹਦਾ ਕਿਧਰੇ ਮਨ ਨਾ ਲਗਦਾ। ਬੜੀ ਵਾਰੀ ਉਹ ਸੋਚਦੀ, 'ਉਹ ਕਿਤੋਂ ਦਾ, ਮੈਂ ਕਿਤੋਂ ਦੀ। ਮੈਨੂੰ ਉਹਦੇ ਨਾਲ ਕੀ', ਪਰ ਪਤਾ ਨਹੀਂ ਕਿਉਂ ਹੁਣ ਤਾਂ ਉਹ ਉਹਨੂੰ ਬੜਾ ਹੀ ਆਪਣਾ ਆਪਣਾ

ਲਗਦਾ ਸੀ ।

ਉਹ ਪਿੰਡੋਂ ਆ ਗਿਆ । ਮੂੰਹ ਉਹਦਾ ਉਤਰਿਆ ਹਇਆ ਸੀ । ਬੀਬੋ ਦਾ ਡਾਢਾ ਜੀ ਕੀਤਾ ਇਸਨੂੰ ਕੁਝ ਕਹੇ, ਇਸ ਤੋਂ ਕੁਝ ਪੁਛੇ—ਲੋਕੀ ਪੁਛਦੇ ਰਹਿੰਦੇ । ਕਈ ਵਾਰ ਕੋਲ ਖੜ੍ਹੀ ਉਹ ਵੀ ਸੁਣ ਲੈਂਦੀ, ਪਰ ਕੁਝ ਕਹਿ ਸਕਣ ਦਾ ਉਹਨੂੰ ਕਦੇ ਮੌਕਾ ਨਾ ਮਿਲਿਆ ।

ਕਈ ਦਿਨਾਂ ਪਿਛੋਂ ਉਹ ਉਹਨਾਂ ਦੇ ਘਰ ਖੂਹ ਵਿਚੋਂ ਡੋਲ ਕਢਣ ਵਾਲਾ ਕੁੰਡਾ ਲੈਣ ਆਇਆ । ਬੀਬੋ ਘਰ ਇਕੱਲੀ ਸੀ । ਬੇ ਜੀ ਉਹਦੇ ਕਿਸੇ ਮਗਰ ਵਾਲੇ ਘਰ ਗਏ ਹੋਏ ਸੀ ।

'ਉਹ ਡਾਕੂ ਫੜੇ ਫੁੜੇ ਗਏ ਨੇ ਜਾਂ ਨਹੀਂ ?' ਬੀਬੋ ਨੇ ਪੁਛਿਆ ।

ਕਿੰਨਾਂ ਚਿਰ ਉਹ ਜਵਾਬ ਦੇਣਾ ਭੁਲ ਗਿਆ ਤੇ ਬੀਬੋ ਦੇ ਮੂੰਹ ਵਲ ਤਕਦਾ ਰਿਹਾ ਤੇ ਫਿਰ ਦੋ ਮੋਟੇ ਮੋਟੇ ਹੰਝੂ ਉਹਦੀਆਂ ਅੱਖਾਂ ਵਿਚ ਲਿਸ਼ਕ ਪਏ । ਪਹਿਲੀ ਵਾਰ ਝਕਦਿਆਂ ਝਕਦਿਆਂ ਉਹਦਾ ਹੱਥ ਬੀਬੋ ਨੇ ਫੜ ਕੇ ਘੁਟਿਆ ਤੇ ਉਹ ਭਰੀਆਂ ਅੱਖਾਂ ਨਾਲ ਮੁਸਕਰਾ ਪਿਆ ।

ਫਿਰ......ਫਿਰ ਇਕ ਦਿਨ ਬੀਬੋ ਬਿਮਾਰ ਹੋ ਗਈ । ਉਹ ਆਨੀਂ ਬਹਾਨੀਂ ਇਕ ਅਧਾ ਚਕਰ ਮਾਰ ਜਾਂਦਾ ਤੇ ਬੇ ਜੀ ਨੂੰ ਕਹਿੰਦਾ, 'ਬੇ ਜੀ ਮੈਂ ਸ਼ਹਿਰ ਚਲਿਆ ਹਾਂ । ਜੇ ਬੀਬੋ ਲਈ ਕੋਈ ਦਵਾਈ ਮੰਗਵਾਉਣੀ ਜੇ, ਤਾਂ ਮੈਂ ਲਿਆ ਦੇਵਾਂ' ਤੇ ਬੀਬੋ ਨੂੰ ਪਤਾ ਹੁੰਦਾ ਸੀ ਸ਼ਹਿਰ ਸਿਰਫ਼ ਉਸੇ ਦੀ ਦਵਾਈ ਲਈ ਹੀ ਜਾ ਰਿਹਾ ਹੈ, ਤੇ ਕਦੇ ਕਦੇ ਉਹਦਾ ਦਿਲ ਕਰਦਾ ਸੀ ਕਿ ਕੌੜੀ ਦਵਾਈ ਵੀ ਸਾਰੀ ਦੀ ਸਾਰੀ ਇਕੋ ਵਾਰੀ ਪੀ ਜਾਏ ।

ਫਿਰ ਇਕ ਦਿਨ ਬੀਬੋ ਨੂੰ ਪਤਾ ਲਗਿਆ ਕਿ ਉਹਦੇ ਭਣਵਤੀਏ ਦੀ ਸ਼ਹਿਰ ਕਿਤੇ ਨੌਕਰੀ ਲਗ ਗਈ ਹੈ, ਤੇ ਹੁਣ ਉਹ ਆਪਣੇ ਪਿੰਡ ਵਾਪਸ ਚਲਿਆ ਜਾਏਗਾ 'ਤੂੰ ਆਇਆ ਹੀ ਕਾਹਨੂੰ ਸੈਂ, ਵੈਰੀਆਂ ? ਉਹਦੇ ਦਿਲ ਵਿਚੋਂ ਚੀਰਵਾਂ ਹੌਕਾ ਉਠਿਆ ।

'ਜੇ ਕਦੇ ਮੇਰੇ ਗੋਚਰਾ ਕੋਈ ਕੰਮ ਹੋਵੇ ਬੀਬੋ, ਭਾਵੇਂ ਕਾਗ ਹਥ ਸੁਨੇਹਾ ਭੇਜ ਦੇਈਂ', ਉਸ ਨੇ ਤੁਰਨ ਲਗਿਆਂ ਡਾਢੀ ਹਸਰਤ ਨਾਲ ਕਿਹਾ ।

ਬੀਬੋ ਦਾ ਦਿਲ ਉਬਾਲੇ ਖਾ ਰਿਹਾ ਸੀ, ਮਨ ਭਰਿਆ ਸੀ—ਪਰ ਉਹ ਕੁਝ ਵੀ ਨਾ ਕਹਿ ਸਕੀ ਤੇ ਉਹ ਚਲਿਆ ਗਿਆ। ਇਕ ਸੁਪਨੇ ਵਾਂਗ ਹੀ ਸੀ ਤੇ ਸੁਪਨੇ ਵਾਂਗ ਹੀ ਆਪਣੀਆਂ ਸਾਰੀਆਂ ਪੈੜਾਂ ਸਮੇਟ ਕੇ ਤੁਰ ਗਿਆ। ਬੀਬੋ ਦਾ ਬੜਾ ਹੀ ਦਿਲ ਕਰਦਾ ਕੋਈ ਉਹਦੀ ਗਲ ਕਰੇ, ਕੋਈ ਉਹਦਾ ਜ਼ਿਕਰ ਕਰੇ, ਕੋਈ ਉਹਦਾ ਨਾਂ ਲਵੇ, ਕੋਈ ਉਹਦਾ ਸੁਖ ਸੁਨੇਹਾ ਦਸੇ। ਪਰ ਉਹ ਜਿਹੜਾ ਪੰਖੇਰੂਆਂ ਵਾਂਗ ਦੋ ਪਲ ਰਹਿ ਹਮੇਸ਼ਾ ਲਈ ਤੁਰ ਗਿਆ ਸੀ ਕੌਣ ਉਹਨੂੰ ਯਾਦ ਕਰਦਾ, ਕੌਣ ਉਹਦਾ ਜ਼ਿਕਰ ਕਰਦਾ ? ਤੇ ਇਉਂ ਹੀ ਵਰ੍ਹਾ ਲੰਘ ਗਿਆ।

ਮਾਪਿਆਂ ਬੀਬੋ ਦਾ ਵਿਆਹ ਕਰ ਦਿਤਾ। ਉਹਦੀ ਨਾਂਹ ਨੁਕਰ ਦਾ ਤਾਂ ਕੋਈ ਸਵਾਲ ਹੀ ਨਹੀਂ ਸੀ ਪੈਦਾ ਹੁੰਦਾ, ਪਰ ਇਸ ਵਿਆਹ ਦਾ ਉਹਨੂੰ ਜ਼ਰਾ ਚਾਉ ਨਹੀਂ ਸੀ। ਉਹ ਸੋਚਦੀ, 'ਮੈਂ ਪਰਾਈ ਹੋਣ ਲਗੀ ਹਾਂ, ਇਕ ਵਾਰੀ ਤਾਂ ਆ ਸੁਖ ਸੁਨੇਹਾ ਪੁਛ, ਵੈਰੀਆ......।,

ਵਿਆਹ ਹੋ ਗਿਆ। ਪਤੀ ਚੰਗਾ ਸੀ । ਜੇ ਚੰਗਾ ਨਾਂ ਵੀ ਹੁੰਦਾ ਫਿਰ ਵੀ ਭਲਾ ਉਹਨੂੰ ਕੀ ਇਤਰਾਜ਼ ਹੋ ਸਕਦਾ ਸੀ। ਤੇ ਉਹ ਸਾਰਾ ਦਿਨ ਉਹਦੇ ਉਹਦੇ ਘਰ ਦੇ ਤੇ ਉਹਦੇ ਮਾਪਿਆਂ ਦੇ ਕੰਮਾਂ ਧੰਧਿਆਂ ਵਿਚ ਜੁੱਟੀ ਰਹਿੰਦੀ। ਫਿਰ ਦੋ ਬੱਚੇ ਹੋ ਗਏ। ਉਹਨੂੰ ਹੋਰ ਕੰਮ ਮਿਲ਼ ਗਏ। ਲੋਕੀ ਬੜਾ ਸਲਾਹੁੰਦੇ। ਪਤੀ ਬੜਾ ਸੰਤੁਸ਼ਟ ਸੀ। ਬੱਚੇ ਖੁਸ਼ ਸਨ। ਕਿਸੇ ਚੀਜ਼ ਦੀ ਤੋਟ ਨਹੀਂ ਸੀ। ਪਰ ਫਿਰ ਵੀ ਕਦੇ ਕਦੇ ਜਦੋਂ ਇਕਲੀ ਬੈਠਦੀ, ਉਹਨੂੰ ਆਪ ਹੀ ਓਧਰਾ ਓਪਰਾ ਲਗਦਾ ਤੇ ਉਹਨੂੰ ਮਹਿਸੂਸ ਹੁੰਦਾ ਜਿਵੇ ਕੁਝ ਹੁੰਦੇ ਹੋਏ ਵੀ ਉਹ ਸਿਰਫ ਦਿਨ ਕਟੀ ਹੀ ਕਰ ਰਹੀ ਹੁੰਦੀ ਹੈ। ਪਰ ਇਹਨਾਂ ਸੋਚਾਂ ਤੋਂ ਘਬਰਾ ਕੇ ਉਹ ਇਕ ਦਮ ਉਠ ਬਲੋਂਦੀ ਤੇ ਕੋਈ ਨਾ ਕੋਈ ਕੰਮ ਕਰਨ ਲਗ ਜਾਂਦੀ ਤੇ ਕਰੀ ਜਾਂਦੀ, ਕਰੀ ਜਾਂਦੀ, ਜਦੋਂ ਤਕ ਕਿ ਥਕ ਕੇ ਚੂਰ ਨਾ ਹੋ ਜਾਂਦੀ।

ਪਤੀ ਉਹਦਾ ਜਦ ਕਦੇ ਕਿਸੇ ਸੁਹਣੀ ਕੁੜੀ ਵਲ ਟਕ ਬੰਨ੍ਹੀਂ ਤਕਦਾ ਤਕਦਾ ਘਬਰਾ ਕੇ ਉਹਦੇ ਵਲ ਦੇਖਦਾ, ਉਹ ਹੱਸ ਪੈਂਦੀ। ਉਹਨੂੰ ਪਤਾ ਨਹੀਂ ਕਿਉਂ ਕਦੇ ਈਰਖਾ ਨਹੀਂ ਸੀ ਹੁੰਦੀ।

ਉਂਜ ਵੀ ਉਹਨੂੰ ਕੋਈ ਔਖ ਨਹੀਂ ਸੀ, ਕੋਈ ਘਾਟ ਨਹੀਂ ਸੀ, ਕੋਈ ਹੋਰ ਚਾਹ ਨਹੀ ਸੀ । ਬਸ ਇਕ ਚੀਸ ਜਿਹੜੀ ਕਦੇ ਉਠਦੀ, ਮਲੋ ਮਲੀ ਬਚਿਆਂ ਨੂੰ ਝਿੜਕਿਆ ਜਾਂਦਾ, ਪਤੀ ਦੀਆਂ ਅਵਾਜ਼ਾਂ ਵੀ ਅਣ-ਸੁਣੀਆਂ ਕਰਨ ਨੂੰ ਦਿਲ ਕਰਦਾ ਤੇ ਆਪਣੇ ਆਪ ਨੂੰ ਉਹ ਕੁਝ ਮਾਰ ਲੈਣਾ ਚਾਹੁੰਦੀ ਜਿਸ ਨਾਲ ਉਸਨੂੰ ਅੰਤਾਂ ਦੀ ਪੀੜ ਹੋਵੇ । ਉਹ ਉਸ ਪੁਰਾਣੀ ਕਹਾਣੀ ਨੂੰ ਤਕਰੀਬਨ ਭੁਲ ਚੁਕੀ ਸੀ ਤੇ ਯਾਦ ਤਾਂ ਉਹਨੂੰ ਉਹਨੇ ਕਦੇ ਵੀ ਰਖਣਾ ਨਹੀਂ ਸੀ ਚਾਹਿਆ । ਉਹ ਨਹੀਂ ਸੀ ਚਾਹੁੰਦੀ ਉਸ ਦਾ ਕੋਈ ਅਸਰ ਉਹਦੇ ਘਰ ਤੇ, ਉਹਦੇ ਪਤੀ ਤੇ, ਉਹਦੇ ਬਚਿਆਂ ਦੀ ਖੁਸ਼ੀ ਉੱਤੇ ਪਵੇ । ਹੁਣ ਤਾਂ ਇਹ ਉਹਦੇ ਲਈ ਸਭੋ ਕੁਝ ਸਨ । ਇਨ੍ਹਾਂ ਨਾਲ ਹੀ ਉਹਦੇ ਦੁਖ ਸੁਖ ਸਨ, ਇਹਨਾਂ ਦੀ ਹੀ ਉਹਨੇ ਸੁਖ ਮਨਾਈ ਤਦੇ ਤਾਂ ਉਹ......ਉਹ ।

ਆਖਰ ਨੂੰ ਜੰਜ ਮੁੜ ਚਲੀ ਸੀ ਤੇ ਉਹ ਵੀ ਜਾ ਰਿਹਾ ਸੀ । ਧੂੜ ਭਰੇ ਰਾਹਾਂ ਵਲ ਬੀਬੋ ਨੇ ਡਾਢੀ ਹਸਰਤ ਨਾਲ ਤਕਿਆ ਤੇ ਉਹਨੂੰ ਲਗਿਆ ਸਾਰੀ ਉਹਦੀ ਜ਼ਿੰਦਗੀ ਉਤੇ ਇਕ ਧੂੜ ਜਿਹੀ ਜੰਮੀ ਹੋਈ ਹੈ, ਜਿਹਦੇ ਹੇਠਾਂ ਪਤਾ ਨਹੀਂ ਵਰ੍ਹਿਆਂ ਤੋਂ ਕੀ ਕੁਝ ਹੀ ਢਕਿਆ ਪਿਆ ਹੈ । ਇਸ ਧੂੜ ਦੀਆਂ ਸਾਰੀਆਂ ਕੰਨੀਆਂ ਉਹਨੇ ਘੁਟ ਕੇ ਫੜ ਲਈਆਂ ਤੇ ਉਹਨੂੰ ਯਾਦ ਆਇਆ ਕੂਕੂ ਤੇ ਗੁੱਡੀ ਸਕੂਲੋਂ ਆਉਣ ਵਾਲੇ ਹਨ, ਚਾਹ ਧਰਾਂ......ਦਫਤਰੋਂ ਆਉਂਦਿਆਂ ਨੇ ਹਥ ਪੈਰ ਧੋਣੇ ਹੋਣਗੇ, ਉਨ੍ਹਾਂ ਲਈ ਪਾਣੀ ਤੱਤਾਂ ਰੱਖਾਂ। ਅਜ ਤਾਂ ਕਪੜੇ ਵੀ ਇਸਤਰੀ ਕਰਨੇ ਸਨ, ਯਾਦ ਹੀ ਨਹੀਂ ਰਹੇ.........ਤੇ.........ਤੇ.........ਤੇ ਉਹ ਮੁੜ ਕੰਮੀਜੁੱਟ ਪਈ ।

———

# ਦੋ ਪੱਖ

ਉਹਨਾਂ ਦਾ ਦੂਰ ਪਾਰ ਦਾ ਕੋਈ ਰਿਸ਼ਤੇਦਾਰ ਟਰੇਨਿੰਗ ਲੈਣ ਉਨ੍ਹਾਂ ਦੇ ਸ਼ਹਿਰ ਆਇਆ ਸੀ ਤੇ ਮਕਾਨ ਨਾ ਮਿਲਣ ਕਰਕੇ ਉਨਾਂ ਦੇ ਘਰ ਹੀ ਰਹਿ ਪਿਆ ਸੀ। ਪਰ ਛੇਤੀ ਹੀ ਅਮੀਰ ਮਾਪਿਆਂ ਦੀ ਇਕੋ ਇਕ ਧੀ ਦੇਖ ਉਹ ਚਰਨਜੀਤ ਦੇ ਅੱਗੇ ਪਿੱਛੇ ਫਿਰਨ ਲੱਗਾ। ਖ਼ਬਰੇ ਝੂਠੇ ਖ਼ਬਰੇ ਸੱਚੀ ਉਹ ਉਹਦੇ ਨਕਸ਼ਾਂ ਦੀ, ਉਹਦੇ ਵਾਲਾਂ ਦੀ, ਉਹਦੇ ਹੱਥਾਂ ਦੀ, ਉਹਦੇ ਕੱਦ ਦੀ, ਉਹਦੀਆਂ ਆਦਤਾਂ ਦੀ ਤੇ ਉਹਦੀਆਂ ਪਸੰਦਾਂ ਦੀ ਬੜੀ ਹੀ ਤਾਰੀਫ਼ ਕਰਦਾ ਰਹਿੰਦਾ!

ਚਰਨਜੀਤ ਜੀਹਨੇ ਵਰ੍ਹਿਆਂ ਦੇ ਵਰ੍ਹੇ ਇਕੱਲਿਆਂ ਕੱਟੇ ਸਨ ਉਸਨੂੰ ਅਤਿ ਪਿਆਰੇ ਵੱਡੇ ਭਰਾ ਵਾਂਗ ਸਮਝਣ ਲੱਗੀ। ਉਸ ਤੋਂ ਸਕੂਲ ਦਾ ਕੰਮ ਪੁੱਛ ਲੈਂਦੀ, ਬਜ਼ਾਰੋਂ ਚੀਜ਼ਾਂ ਮੰਗਵਾ ਲੈਂਦੀ, ਕਿਤਾਬਾਂ ਪੜ੍ਹਨ ਨੂੰ ਲੈ ਲੈਂਦੀ ਤੇ ਕਿੰਨੀ ਵਾਰੀ ਜ਼ਿੰਦਗੀ ਦੀਆਂ ਵੱਡੀਆਂ ਵੱਡੀਆਂ ਗੱਲਾਂ ਬਾਰੇ ਉਹ ਨਿੱਕੇ ਨਿੱਕੇ ਸਵਾਲ ਪੁੱਛਦੀ ਰਹਿੰਦੀ। ਕਦੇ ਕਦੇ ਨਿਕੀ ਜਿਹੀ ਗੱਲ ਤੋਂ ਹੀ ਉਹਨੂੰ ਕਿੰਨੇ ਕਿੰਨੇ ਦਿਨ ਖਿਝਾਂਦੀ ਰਹਿੰਦੀ, ਛੇੜਦੀ ਰਹਿੰਦੀ।

ਕਈ ਵਾਰੀ ਉਹ ਕਿਤੇ ਜਾਂਦਾ ਤਾਂ ਚਰਨਜੀਤ ਲਈ ਜ਼ਰੂਰੀ ਕੋਈ ਨਾ ਕੋਈ ਚੀਜ਼ ਲੈ ਕੇ ਆਉਂਦਾ। ਉਸ ਨੂੰ ਚੰਗਾ ਤਾਂ ਬੜਾ ਲਗਦਾ ਕਿ ਉਸ ਦਾ ਵੀ ਕੋਈ ਭਰਾ ਏ ਜਿਹੜਾ ਬਾਹਰ ਜਾ ਕੇ ਵੀ ਉਹਨੂੰ ਯਾਦ ਰਖਦਾ ਏ। ਉਹਦੇ ਲਈ ਚੀਜ਼ਾਂ ਲਿਆਉਂਦਾ ਏ ਪਰ ਕੁਝ ਵੀ ਲੈਣ ਲਗਿਆਂ ਉਹਨੂੰ ਬੜੀ ਝਿਜਕ ਲਗਦੀ ਤੇ ਛੇਤੀ ਤੋਂ ਛੇਤੀ ਕੋਈ ਉਹਤੋਂ ਵੀ ਬਹੁਤੇ ਮੁੱਲ ਦੀ ਚੀਜ਼ ਲਿਆ ਕੇ ਉਹ ਉਹਦਾ ਬਦਲਾ ਉਤਾਰਨ ਦੀ ਕਰਦੀ।

''ਕਿਡਾ ਚੰਗਾ ਹੁੰਦਾ ਜੇ ਮੈਂ ਤੁਹਾਡੀ ਸਕੀ ਭੈਣ ਹੁੰਦੀ', ਚਰਨਜੀਤ ਨੇ ਇਕ ਦਿਨ ਸੋਚ ਕੇ ਕਿਹਾ।

'ਮੈਨੂੰ ਤਾਂ ਬੀਬਾ ਹੁਣ ਵੀ ਕੋਈ ਫ਼ਰਕ ਨਹੀਂ ਦਿੱਸਦਾ', ਉਹਨੇ ਜਵਾਬ ਦਿਤਾ।

ਬਾਲੜੀ ਦਾ ਮੂੰਹ ਖਿੜ ਗਿਆ। ਉਹਦੇ ਸਭ ਸ਼ਕ ਸੰਕੋਚ ਹਟ ਗਏ। ਉਹਨੂੰ ਆਪਣੀ ਵੀਰ-ਪਿਆਰ ਦੀ ਚਿਰੋਕੀ ਭੁਖ ਤ੍ਰਿਪਤ ਹੁੰਦੀ ਮਹਿਸੂਸ ਹੋਈ, ਅਤੇ ਭਰਾ ਜੀ ਭਰਾ ਜੀ ਕਰਦੀ ਦਾ ਮੂੰਹ ਨਹੀਂ ਸੀ ਥਕਦਾ।

'ਭਰਾ ਜੀ......ਉਹ......ਤੁਹਾਨੂੰ ਕਿਹੋ ਜਿਹਾ ਲਗਦਾ ਏ', ਚਰਨਜੀਤ ਨੇ ਸ਼ਰਮਾਂਦਿਆਂ ਸ਼ਰਮਾਂਦਿਆ ਇਕ ਦਿਨ ਰਾਜਿੰਦਰ ਬਾਬਤ ਪੁਛਿਆ।

'ਲੋਕੀ ਕਹਿੰਦੇ ਨੇ ਕੋਈ ਖਾਸ ਬੰਦਾ ਨੀਂ ਉਹ ਤਾਂ', ਕਰਮ ਨੇ ਬੇਸੁਆਦੀ ਜਿਹੀ ਨਾਲ ਜਵਾਬ ਦਿਤਾ।

''ਬਕਦੇ ਹੋਣਗੇ ਲੋਕੀ,'' ਚਰਨਜੀਤ ਨੇ ਤੈਸ਼ ਵਿਚ ਆ ਕੇ ਕਿਹਾ ਤੇ ਕਿੰਨੇ ਦਿਨ ਉਹ ਕਰਮ ਨਾਲ ਘੁੱਟੀ ਵੱਟੀ ਰਹੀ।

ਦਸਵੀਂ ਵਿਚ ਉਹ ਅੱਵਲ ਰਹੀ। ਰਾਜਿੰਦਰ ਉਹਨੂੰ ਵਧਾਈ ਦੇਣ ਆਇਆ। ਉਹਦਾ ਚਉ ਨਹੀਂ ਸੀ ਚੱਕਿਆ ਜਾਂਦਾ। ਪਰ ਕਰਮ ਨੇ ਉਹਦੇ ਨਾਲ ਸਿਧੇ ਮਥੇ ਗੱਲ ਵੀ ਨਾ ਕੀਤੀ ਤੇ ਚਰਨਜੀਤ ਨੂੰ ਉਸ ਦਿਨ ਉਹ ਡਾਢਾ ਬੁਰਾ ਲਗਿਆ।

'ਭਰਾ ਜੀ ਮੈਂ ਫੇਰ ਤੁਹਾਡੇ ਨਾਲ ਨਹੀਂ ਬੋਲਿਆ ਕਰਨਾ......ਉਹ ਕੀ ਸੋਚੇਗਾ......'ਉਹਨੇ ਰੋਸ ਨਾਲ ਕਰਮ ਨੂੰ ਕਿਹਾ।

'ਤੂੰ ਅਜੇ ਬਾਲੜੀ ਏਂ ਬੀਬਾ ਤੈਨੂੰ ਨਹੀਂ ਪਤਾ ਬੰਦੇ ਵਿਚੋਂ ਕਿਹੋ ਜੇ ਹੁੰਦੇ ਨੇ। ਉਪਰੋਂ ਉਪਰੋਂ ਹੀ ਉਹ ਬੜਾ ਭੋਲਾ ਤੇ ਸ਼ਰੀਫ਼ ਲਗਦਾ ਏ ਤੂੰ ਨਹੀਂ ਜਾਣਦੀ.........।'

'ਐਵੇਂ ਨਾ ਬੋਲੀ ਜਾਓ ਭਰਾ ਜੀ, ਮੈਂ ਸਭ ਕੁਝ ਜਾਣਦੀਆਂ...'ਉਹਨੇ ਬੜਾ ਹੀ ਗੁੱਸੇ ਹੋ ਕੇ ਆਖਿਆ ।

ਉਹ ਚੁਪ ਕਰ ਗਿਆ ਤੇ ਕਿੰਨਾਂ ਚਿਰ ਉਹਦੇ ਗੁਸੇ ਨਾਲ ਲਾਲ ਹੋਏ ਮੂੰਹ ਵਲ ਤਕਦਾ ਰਿਹਾ । ਤੇ ਉਸ ਰਾਤ ਨੌਕਰ ਨੇ ਉਹਨੂੰ ਦਸਿਆ ਕਿ ਕਾਕਾ ਜੀ ਨੇ ਬੜੀਓ ਸ਼ਰਾਬ ਪੀਤੀ ਐ ।

'ਬੀਬਾ ਮੇਰੇ ਨਿਕੇ ਹੁੰਦੇ ਦਾ ਹੀ ਇਕ ਅਨਪੜ੍ਹ ਪੇਂਡੂ ਕੁੜੀ ਨਾਲ ਮੰਗਣਾ ਹੋ ਗਿਆ ਸੀ ਪਰ ਹੁਣ ਮੈਂ ਉਥੇ ਵਿਆਹ ਨਹੀਂ ਕਰਵਾਉਣਾ......ਮੇਰੇ ਲਈ ਵੀ ਕੋਈ ਚੰਗੀ ਜਿਹੀ ਕੁੜੀ ਲਭਦੇ', ਇਕ ਦਿਨ ਕਰਮ ਨੇ ਉਹਨੂੰ ਕਿਹਾ ।

'ਨਹੀਂ ਭਰਾ ਜੀ ਐਉਂ ਨੀ ਕਰੀਦਾ ਹੁੰਦਾ, ਮਾਪਿਆਂ ਨੇ ਨਾ ਪੜ੍ਹਾਈ ਤਾਂ ਉਹਦਾ ਬਚਾਰੀ ਦਾ ਕੀ ਕਸੂਰ ਐ ਤੇ ਨਾਲੇ ਫਿਰ ਉਹ ਕੀ ਸੋਚੇਗੀ ਜਿਹੜੀ ਸਾਰੀ ਉਮਰ ਤੁਹਾਨੂੰ ਪਤੀ ਚਿਤਵਦੀ ਰਹੀ' ਉਹਨੇ ਸਿਆਣਿਆਂ ਵਾਂਗ ਉਤਰ ਦਿਤਾ।

'ਨਹੀਂ ਬੀਬਾ ਪ੍ਰਮਾਤਮਾ ਦੀ ਕਸਮ ਉਥੇ ਤਾਂ ਮੈਂ ਹੁਣ ਵਿਆਹ ਨਹੀਂ ਕਰਨਾ। ਮੇਰੀ ਭਲਾ ਉਸ ਨਾਲ ਕਿਵੇਂ ਨਿਭੇਗੀ ਜਿਹੜੀ ਮੈਨੂੰ ਜਾਣ ਹੀ ਨਹੀਂ ਸਕੇਗੀ। ਸਮਝ ਹੀ ਨਹੀਂ ਸਕੇਗੀ। ਸੋ ਤੂੰ ਕੋਈ ਚੰਗੀ ਜਿਹੀ ਕੁੜੀ ਲਭ ਦੇ ਐਨ ਆਪਣੇ ਵਰਗੀ......'

'ਅਛਾ ਬਈ ਜੇ ਤੁਸੀਂ ਪੱਕਾ ਹੀ ਫ਼ੈਸਲਾ ਕਰ ਰਖਿਆ ਏ ਫਿਰ ਤਾਂ ਲਭਣੀ ਹੀ ਪਵੇਗੀ', ਆਖ ਉਹ ਹਸ ਪਈ ਤੇ ਕਰਮ ਕਿੰਨਾ ਚਿਰ ਖੁਮਾਰੀ ਜਿਹੀ ਨਾਲ ਉਹਦੇ ਵਲ ਤਕਦਾ ਰਿਹਾ।

ਟਰੇਨਿੰਗ ਉਹਦੀ ਮੁਕ ਗਈ ਤੇ ਪਿਤਾ ਜੀ ਉਹਨੂੰ ਸਟੇਸ਼ਨ ਤੱਕ ਛੱਡਣ ਜਾ ਰਹੇ ਸਨ ।

'ਬੀਬਾ ਤੂੰ ਵੀ ਸਟੇਸ਼ਨ ਤੱਕ ਚੱਲ', ਉਸਨੇ ਤਰਲੇ ਨਾਲ ਕਿਹਾ।

'ਚੰਗਾ ਭਰਾ ਜੀ ਜ਼ਰੂਰ ਚੱਲੀ ਚਲਾਂਗੀ', ਚਰਨਜੀਤ ਨੇ ਹੱਸ ਕੇ ਕਿਹਾ।

'ਕੀ ਮੈਂ ਇਕ ਤਸਵੀਰ ਵੀ ਲੈ ਜਾਵਾਂ ?' ਉਹਨੇ ਫੇਰ ਪੁਛਿਆ।

'ਕੀ ਕਰੋਗੇ ਲਜਾ ਕੇ ਚੰਗੀ ਤਾਂ ਕੋਈ ਹੈ ਨਹੀਂ ?'

'ਬੀਬਾ ਮੈਨੂੰ ਤਾਂ ਤੇਰੀਆਂ ਸਾਰੀਆਂ ਹੀ ਤਸਵੀਰਾਂ ਬੜੀਆਂ ਚੰਗੀਆਂ ਲਗਦੀਆਂ ਨੇ।'

ਉਹ ਚਲਿਆ ਗਿਆ ਪਰ ਚਿੱਠੀ ਉਹਦੀ ਦੂਜੇ ਚੌਥੇ ਦਿਨ ਆ ਜਾਂਦੀ ਬੜੀ ਹਿਤਕਾਰ ਭਰੀ। ਕਿੰਨੀਆਂ ਸਾਰੀਆਂ ਮੱਤਾਂ ਉਹਨੇ ਦਿਤੀਆਂ ਹੁੰਦੀਆਂ, ਕਿੰਨੀਆਂ ਸਾਰੀਆਂ ਯਾਦਾਂ ਉਹਨੇ ਭੇਜੀਆਂ ਹੁੰਦੀਆਂ ਪਰ ਚਰਨਜੀਤ ਦੇ ਜਵਾਬਾਂ ਵਿਚ ਬਹੁਤੀਆਂ ਗੱਲਾਂ ਆਪਣੇ ਰਾਜਿੰਦਰ ਬਾਬਤ ਹੀ ਹੁੰਦੀਆਂ। 'ਉਹਨੂੰ ਫਲਾਣਾ ਬੜਾ ਪਿਆਰ ਕਰਦਾ ਏ, ਧਿਮਕਾ ਬੜਾ ਸਲਾਹੁੰਦਾ ਏ, ਹੁਣ ਤਾਂ ਕਪੜਾ ਵੀ ਬੜੇ ਸੂਫ਼ੀਆਨਾ ਪਾਉਣ ਲਗ ਪਿਆ ਏ। ਪਹਿਲੇ ਦੋਸਤਾਂ ਨੂੰ ਛੱਡ ਕੇ ਬਹੁਤਾ ਧਿਆਨ ਆਈ. ਏ. ਐਸ. ਦੇ ਇਮਤਿਹਾਨ ਦੀ ਤਿਆਰੀ ਵਿਚ ਲਾਉਂਦਾ ਏ,। ਉਸ ਨੇ ਜ਼ਰੂਰ ਕਾਮਯਾਬ ਹੋ ਜਾਣਾ ਏ, ਮੈਂ ਤਾਂ ਇਕ ਮੁਖ ਵੀ ਸੁਖੀ ਹੋਈਏ' ਆਦਿ, ਤੇ ਇਹ ਕੁਝ ਪੜ੍ਹ ਕੇ ਕੁਝ ਪਲ ਤਾਂ ਉਹ ਡਾਢਾ ਔਖਾ ਔਖਾ ਮਹਿਸੂਸ ਕਰਦਾ।

ਕਈ ਮਹੀਨਿਆਂ ਪਿਛੋਂ ਉਹਨੂੰ ਚਰਨਜੀਤ ਦੇ ਪਿਤਾ ਜੀ ਵਲੋਂ ਕਾਰਡ ਆਇਆ ਤੇ ਨਾਲ ਚਰਨਜੀਤ ਦੀ ਚਿੱਠੀ ਸੀ। ਉਹਨੇ ਲਿਖਿਆ ਸੀ:

ਪਿਆਰੇ ਭਰਾ ਜੀ,

ਤੁਸੀਂ ਬਾਕੀਆਂ ਨਾਲੋਂ ਅੱਠ ਦਿਨ ਪਹਿਲਾਂ ਪਹੁੰਚਣਾ ਹੋਵੇਗਾ। ਕਈ ਚੀਜ਼ਾਂ ਆਪਾਂ ਇਕੱਠਿਆਂ ਜਾ ਕੇ ਖਰੀਦਣੀਆਂ ਨੇ......ਕਈ ਕੰਮ ਤੁਹਾਡੀ ਸਲਾਹ ਨਾਲ ਕਰਨੇ ਨੇ। ਈਰਖਾ ਨਾ ਕਰਿਓ ਕਿ ਇਹਦਾ ਵਿਆਹ ਪਹਿਲਾਂ ਹੋ ਰਿਹਾ ਏ। ਕੁੜੀ ਮੈਂ ਤੁਹਾਡੇ ਲਈ ਵੀ ਲੱਭ ਰਖੀ ਐ। ਉਹ ਵੀ ਵਿਆਹ ਤੇ ਆਵੇਗੀ ਪਸੰਦ ਕਰ ਲੈਣਾ, ਬਾਕੀ ਮਿਲਣ ਤੇ.........

ਚਿੱਠੀ ਪੜ੍ਹਦਿਆਂ ਉਹਦੇ ਮਥੇ ਤੇ ਵੱਟ ਪੈ ਗਏ ਤੇ ਪਸੀਨੇ ਦੀਆਂ ਬੂੰਦਾਂ ਚਮਕਣ ਲਗੀਆਂ। ਕਿੰਨਾ ਚਿਰ ਉਹ ਗੁੰਮ ਸੁੰਮ ਬੈਠਾ ਰਿਹਾ......ਉਸ ਰਾਤ ਉਹਨੇ ਬੜੀ ਹੀ ਸ਼ਰਾਬ ਪੀਤੀ ਪਰ ਸੌਂ ਉਹ ਫੇਰ ਵੀ ਨਾ ਸਕਿਆ।

ਵਿਆਹ ਤੇ ਉਹ ਨਾ ਆਇਆ। ਕੋਈ ਬਹਾਨਾ ਲਿਖ ਮੁਆਫ਼ੀ ਮੰਗ ਭੇਜੀ ਪਰ ਵਿਆਹ ਤੋਂ ਕਈ ਦਿਨ ਪਿਛੋਂ ਆਇਆ। ਉਹਨੂੰ ਪਤਾ ਸੀ ਕਿ ਰਾਜਿੰਦਰ ਆਈ. ਸੀ. ਐਸ. ਵਿਚ ਚੁਣਿਆ ਗਿਆ ਹੈ ਤੇ ਟਰੇਨਿੰਗ ਲਈ ਚਲਿਆ ਗਿਆ ਹੈ।

'ਵਿਆਹ ਕਰਵਾ ਕੇ ਬੀਬਾ ਤੂੰ ਬਹੁਤ ਸੋਹਣੀ ਲਗਣ ਲਗ ਪਈਏਂ...... ਕਿਡਾ ਖ਼ੁਸ਼ਕਿਸਮਤ ਹੈ ਉਹ', ਕਰਮ ਨੇ ਓਪਰਾ ਹਾਸਾ ਹਸਦਿਆਂ ਆਖਿਆ।

'ਮੈਂ ਨ੍ਹੀ ਬੋਲਦੀ ਤੁਹਾਡੇ ਨਾਲ ਤੁਸੀਂ ਆਏ ਨਾ। ਮੈਂ ਤੁਹਾਨੂੰ ਬੜਾ ਈ ਉਡੀਕਦੀ ਰਹੀ......ਉਹ ਵੀ ਤੁਹਾਨੂੰ ਪੁਛਦੇ ਸਨ।' ਚਰਨਜੀਤ ਨੇ ਲਾਡ ਨਾਲ ਆਖਿਆ।

'ਬੀਬਾ ਜੇ ਭਲਾ ਮੈਂ ਬਹੁਤ ਸਖ਼ਤ ਬੀਮਾਰ ਹੋ ਜਾਵਾਂ ਕੋਈ ਤੈਨੂੰ ਤਾਰ ਦੇਵੇ ਕੀ ਤੂੰ ਮੇਰੀ ਖਬਰ ਨੂੰ ਆ ਜਾਵੇਂ ?'

'ਜਾਓ ਚੂਹੜੇ......ਅੱਛਾ ਦਸੋ ਭਲਾ ਜੇ ਮੈਂ ਸਖ਼ਤ ਬਿਮਾਰ ਹੋ ਜਾਵਾਂ ਤੁਹਾਨੂੰ ਕੋਈ ਤਾਰ ਦੇਵੇ ਤੁਸੀਂ ਆ ਜਾਵੋ ?' ਚਰਨਜੀਤ ਨੇ ਪੁਛਿਆ।

'ਤੇਰੀ ਬਿਮਾਰ ਹੋਈ ਤੇ ਮੈਨੂੰ ਸਦਣਾ ਹੀ ਕੀਹਨੇ ਐ', ਕਰਮ ਨੇ ਡੂੰਘਾ ਸਾਹ ਭਰਦਿਆਂ ਆਖਿਆ।

'ਨਹੀਂ ਮੈਂ ਉਨ੍ਹਾਂ ਨੂੰ ਆਖ ਦਿਆਂਗੀ ਕਿ ਤੁਹਾਨੂੰ ਜ਼ਰੂਰ ਸਦ ਲੈਣ ਜਾਂ ਅਜ ਹੀ ਸੋਚ ਲਓ ਕਿ ਮੈਂ ਸਖ਼ਤ ਬਿਹਾਰ ਹਾਂ ਤੇ ਤੁਹਾਨੂੰ ਤਾਰ ਦੇ ਕੇ ਸਦਿਆ ਗਿਆ ਏ', ਚਰਨਜੀਤ ਨੇ ਹਾਸੇ ਨਾਲ ਕਿਹਾ।

'ਬੀਬਾ ਤੂੰ ਹਮੇਸ਼ਾ ਹੀ ਮੇਰੀ ਹਰ ਗਲ ਮਖੌਲ ਵਿਚ ਲੈ ਜਾਂਦੀ ਰਹੀਏਂ। ਇਉਂ ਹਰ ਵੇਲੇ ਕਿਸੇ ਨਾਲ ਮਖੌਲ ਨੀਂ ਕਰੀਦੇ ਹੁੰਦੇ। ਤੇਰਾ ਰਾਜਿੰਦਰ ਹੀ ਬੰਦਾ ਨ੍ਹੀਂ ਦੁਨੀਆਂ ਵਿਚ ਹੋਰ ਵੀ ਬੰਦੇ ਨੇ', ਕਰਮ ਆਪਣੇ ਆਪ ਨੂੰ ਰੋਕਦਿਆਂ ਰੋਕਦਿਆਂ ਹੀ ਕਹਿ ਗਿਆ।

ਚਰਨਜੀਤ ਹੈਰਾਨੀ ਨਾਲ ਉਹਦੇ ਮੂੰਹ ਵਲ ਤਕਣ ਲਗੀ ਪਰ ਉਹ ਛੇਤੀ ਹੀ ਬਾਹਰ ਨੂੰ ਤੁਰ ਗਿਆ। ਉਹਦਾ ਮਨ ਅਜੇ ਬੜਾ ਭਰਿਆ ਹੋਇਆ ਸੀ। ਉਹਦਾ ਦਿਲ ਕਰਦਾ ਸੀ ਚਰਨਜੀਤ ਨਾਲ ਲੜ ਪਵੇ, ਉਹਦੇ ਕੁਝ ਚੁੱਕ ਮਾਰੇ,

ਉਹਦੇ ਸ਼ਗਨਾਂ ਭਰੇ ਕਪੜਿਆਂ ਤੇ ਗਾਰਾ ਉਛਾਲ ਦੇਵੇ, ਉਹਦੇ ਵਾਲ ਪੁਟ ਦੇਵੇ, ਗਹਿਣੇ ਤੋੜ ਸੁਟੇ। ਤੇ ਸਾਰੀ ਰਾਤ ਉਹ ਘਰ ਨਾ ਪਰਤਿਆ। ਸਵੇਰੇ ਜਦੋਂ ਉਹ ਆਇਆ ਮੂੰਹ ਉਤਰਿਆ ਹੋਇਆ ਤੇ ਅੱਖਾਂ ਝੁਕੀਆਂ ਝੁਕੀਆਂ ਸਨ ਤੇ ਆਉਂਦਿਆਂ ਹੀ ਉਸ ਨੇ ਠੰਢੇ ਪਾਣੀ ਦੇ ਦੋ ਗਲਾਸ ਪੀਤੇ ਤੇ ਕਮਰੇ ਵਿਚ ਪੈ ਗਿਆ। ਦੋ ਕੁ ਦਿਨ ਉਹ ਚੁਪ ਚਾਪ ਰਿਹਾ ਪਰ ਫਿਰ ਠੀਕ ਠਾਕ ਲਗਣ ਲਗ ਪਿਆ।

ਕਈ ਦਿਨਾਂ ਪਿਛੋਂ ਚਰਨਜੀਤ ਨੇ ਆਪਣੇ ਮੇਜ਼ ਤੇ ਇਕ ਨਵੀਂ ਕਿਤਾਬ ਪਈ ਦੇਖੀ। ਉਸ ਨੇ ਉਹ ਡਾਢੇ ਚਾਅ ਨਾਲ ਖੋਲ੍ਹੀ ਪਰ ਉਹਦੇ ਵਿਚਲੀਆਂ ਤਸਵੀਰਾਂ ਦੇਖ ਉਹ ਤਰੇਲੀਓ ਤਰੇਲੀ ਹੋ ਗਈ। ਝੱਟ ਉਹਨੇ ਬਿਸਤਰੇ ਹੇਠ ਛੁਪਾ ਦਿਤੀ ਕਿ 'ਕੋਈ ਦੇਖੇਗਾ ਤਾਂ ਕੀ ਕਹੇਗਾ। ਇਨ੍ਹਾਂ ਭਰਾ ਜੀਆਂ ਦੀ ਤਾਂ ਮੱਤ ਮਾਰੀ ਹੋਈਐ ਖਬਰਨੀਂ ਕੀਹਦੀ ਕਿਤਾਬ ਮੇਰੇ ਮੇਜ਼ ਤੇ ਭੁਲ ਗਏ ਤੇ ਜੇ ਮੇਰੇ ਕੋਲ ਦੇਖਦੇ ਤਾਂ ਜਾਨ ਨ੍ਹੀਂ ਸੀ ਛਡਣੀ', ਉਹਨੇ ਸੋਚਿਆ।

'ਮੈਂ ਵਿਆਹ ਤੇ ਤਾਂ ਨਹੀਂ ਸੀ ਆ ਸਕਿਆ ਦਸ ਬੀਬਾ ਤੇਰੇ ਲਈ ਕੀ ਪ੍ਰੈਜ਼ੇਂਟ ਲਿਆ ਕੇ ਦਿਆਂ ?' ਇਕ ਦਿਨ ਉਹਨੇ ਪੁਛਿਆ।

'ਮੰਨਦਾ ਹਾਂ ਕਿ ਰਾਜਿੰਦਰ ਤੇਰੇ ਲਈ ਦੁਨੀਆਂ ਦੀ ਹਰ ਸ਼ੈ ਲਿਆ ਸਕਦਾ ਏ। ਤਦੇ ਕਿਸੇ ਹੋਰ ਤੋਂ ਕੁਝ ਵੀ ਲੈਣਾ ਤੈਨੂੰ ਪਸੰਦ ਨਹੀਂ। ਨਿਰਾ ਉਹ ਹੀ ਤਾਂ ਤੈਨੂੰ ਪਿਆਰ ਨਹੀਂ ਕਰਦਾ। ਹੋ ਸਕਦਾ ਕੀ ਪਤਾ ਅਸੀਂ ਲੋਕ ਉਸ ਤੋਂ ਵੀ ਬਹੁਤਾ ਕਰਦੇ ਹੋਈਏ', ਕਰਮ ਨੇ ਮੋਹ ਨਾਲ ਉਹਦ ਵਲ ਤਕਦਿਆਂ ਆਖਿਆ।

'ਜੇ ਪਿਆਰ ਕਰਦੇ ਹੁੰਦੇ ਤਾਂ ਵਿਆਹ ਤੇ ਨਾ ਆਉਂਦੇ,' ਚਰਨਜੀਤ ਨੇ ਕਿਹਾ।

ਉਹ ਕੁਝ ਕਹਿੰਦਾ ਕਹਿੰਦਾ ਰੁਕ ਗਿਆ।

'ਅੱਛਾ ਭਰਾ ਜੀ ਹੁਣ ਤੁਸੀਂ ਵੀ ਵਿਆਹ ਕਰ ਲਓ। ਉਹ ਕੁੜੀ ਬੜੀ ਚੰਗੀਐ', ਚਰਨਜੀਤ ਨੇ ਸ਼ਰਾਰਤ ਨਾਲ ਕਿਹਾ।

'ਤੇਰੇ ਵਰਗੀ ?' ਕਰਮ ਨੇ ਟਕ ਬੰਨ੍ਹ ਕੇ ਉਹਦੇ ਵਲ ਤਕਦਿਆਂ ਆਖਿਆ।

'ਮੇਰੇ ਨਾਲੋਂ ਵੀ' ਉਹਨੇ ਹੱਸ ਕੇ ਜਵਾਬ ਦਿਤਾ।

'ਚੰਗਾ ਫਿਰ ਕਰ ਲਵਾਂਗਾ ਪਰ ਅਜੇ ਨਹੀਂ ਕੁਝ ਚਿਰ ਠਹਿਰ ਕੇ। ਹੁਣ ਤਾਂ ਇਥੇ ਇਕੱਲੀ ਦਾ ਤੇਰਾ ਬੀਬਾ ਦਿਲ ਵੀ ਨਹੀਂ ਲਗਦਾ ਹੋਣਾ ?' ਕਰਮ ਨੇ ਕਿਹਾ।

'ਜਾਓ ਚੂਹੜੇ ਕਦੇ ਭਰਾ ਵੀ ਭੈਣਾਂ ਨੂੰ ਇਉਂ ਆਖਦੇ ਹੁੰਦੇ ਨੇ। ਦਿਲ ਕਿਉਂ ਨਹੀਂ ਲਗਦਾ ਮੈਂ......ਮੈਂ......ਬੀ. ਏ. ਦੀ ਅੰਗਰੇਜ਼ੀ ਦੀ ਤਿਆਰੀ ਕਰ ਰਹੀਂ ਹਾਂ। ਸੋ ਵਕਤ ਤਾਂ ਬਹੁਤਾ ਪੜ੍ਹਨ ਵਿਚ ਹੀ ਲੰਘ ਜਾਂਦਾ ਏ।'

'ਹੁਣ ਤੈਂ ਪੜ੍ਹ ਕੀ ਕੇ ਲੈਣਾ ਏਂ। ਰਾਜਿੰਦਰ ਨੂੰ ਬਥੇਰੀ ਤਨਖਾਹ ਮਿਲਿਆ ਕਰੂ।'

'ਪੜ੍ਹਾਈ ਨਿਰੇ ਪੈਸੇ ਕਮਾਉਣ ਲਈ ਥੋੜ੍ਹੀ ਹੁੰਦੀਐ। ਇਹ ਤਾਂ ਤੁਹਾਨੂੰ ਸ਼ਰੀਫ਼, ਸਭਯ ਤੇ ਇਖਲਾਕ ਭਟਪੂਰ ਵਧੀਆ ਬੰਦੇ ਬਣਾਉਣ ਲਈ ਹੁੰਦੀਐ।'

'ਬੜੀ ਸਿਆਣੀ ਹੋ ਗਈਐਂ ਬੀਬਾ', ਕਰਮ ਨੇ ਤਲਮਲਾ ਕੇ ਕਿਹਾ।

ਉਹਨੂੰ ਹਸਦੀ ਮੁਸਕਰਾਂਦੀ ਤੇ ਖਿੜੀ ਦੇਖ ਕੇ ਕਰਮ ਦੇ ਸੀਨੇ ਵਿਚ ਇਕ ਜਲਨ ਜਿਹੀ ਹੁੰਦੀ। ਭੈੜੀ ਭੈੜੀ ਲਗਦੀ, ਪਤਾ ਨਹੀਂ ਕਿਉਂ ਉਹਦਾ ਦਿਲ ਕਰਦਾ ਇਹਦੇ ਕੁਝ ਚੁਕ ਮਾਰਾਂ, ਇਹਨੂੰ ਕੋਠੇ ਤੋਂ ਧਕਾ ਦੇ ਦਿਆਂ।

ਇਕ ਦਿਨ ਜਦੋਂ ਉਹ ਬਾਹਰੋਂ ਆਇਆ ਇਕ ਬੋਤਲ ਉਹਨੇ ਕਾਗਜ਼ ਵਿਚ ਵਲ੍ਹੇਟੀ ਹੋਈ ਸੀ ਤੇ ਚਰਨਜੀਤ ਨੂੰ ਆਖਣ ਲਗਾ 'ਤੂੰ ਪੀਲੀ ਪੀਲੀ ਹੁੰਦੀ ਜਾਨੀਐਂ ਬੀਬਾ ਰਾਤ ਨੂੰ ਰੋਟੀ ਤੋਂ ਪਹਿਲਾਂ ਇਕ ਖੁਰਾਕ ਇਸ ਦਵਾਈ ਦੀ ਪੀ ਲਿਆ ਕਰੀਂ। ਜੇ ਨਾ ਤੇਰਾ ਰੰਗ ਸਿਉ ਵਰਗਾ ਹੋ ਜਾਵੇ। ਸਾਰੀਆ ਅੰਗਰੇਜ਼ ਕੁੜੀਆਂ ਇਸ ਨੂੰ ਵਰਤਦੀਆਂ ਨੇ।'

'ਇਹਦਾ ਨਾਉਂ ਕੀ ਐ ?' ਚਰਨਜੀਤ ਨੇ ਅਖਬਾਰ ਵਿਚੋਂ ਬੋਤਲ ਕਢ-ਦਿਆਂ ਪੁਛਿਆ।

'ਡਰਾਈ ਜਿੰਨ', ਕਰਮ ਨੇ ਦਸਿਆ।

'ਤੁਹਾਡਾ ਦਿਮਾਗ ਟਿਕਾਣੇ ਐ ਭਰਾ ਜੀ......ਇਹ ਤਾਂ ਸ਼ਰਾਬ

ਹੁੰਦੀਐ......ਲੈ ਜਾਓ ਆਪਣੀ ਬੋਤਲ ਮੈਨੂੰ ਨ੍ਹੀਂ ਚਾਹੀਦੀ । ਇਹਦੇ ਨਾਲ ਆਪਣੀ ਸ਼੍ਰੀਮਤੀ ਦਾ ਰੰਗ ਲਾਲ ਕਰ ਲਿਓ', ਚਰਨਜੀਤ ਨੇ ਗੁਸੇ ਨਾਲ ਕਿਹਾ ।

'ਕੀ ਬਰਾਂਡੀ ਸ਼ਰਾਬ ਨਹੀਂ ਹੁੰਦੀ ? ਤੇ ਇਸ ਤਰ੍ਹਾਂ ਪੀਲੀ ਪੀਲੀ ਦੇਖ ਕੇ ਰਾਜਿੰਦਰ ਕੀ ਕਹੂਗਾ ?' ਕਰਮ ਨੇ ਕਿਹਾ ।

'ਤੁਹਾਡਾ ਖਿਆਲ ਐ ਉਹ ਇਹ ਚਾਹੇਗਾ ਕਿ ਸ਼ਰਾਬ ਪੀ ਕੇ ਮੈਂ ਰੰਗ ਲਾਲ ਕਰਦੀ'......ਉਸ ਨੇ ਖਿਝ ਕੇ ਕਿਹਾ ।

ਫਿਰ ਇਕ ਦਿਨ ਜਦੋਂ ਉਹ ਸੁੱਤੀ ਪਈ ਸੀ ਉਹਦਾ ਮਥਾ ਕਿਸੇ ਪੋਲੇ ਜਿਹੇ ਛੋਹਿਆ ਪਰ ਉਹ ਅੱਗ ਭਬੂਕਾ ਹੋ ਉਠੀ ਤੇ ਕਰਮ ਬਿਨਾਂ ਕੁਝ ਕਹਿਆਂ ਬਾਹਰ ਨੂੰ ਤੁਰ ਗਿਆ ।

ਉਸ ਤੋਂ ਪਿਛੋਂ ਕਦੇ ਉਹ ਉਸ ਮਾਣ, ਉਸ ਖੁਲ੍ਹ ਤੇ ਉਸ ਚਾਉ ਨਾਲ ਕਰਮ ਨੂੰ ਮਿਲ ਨਾ ਸਕੀ । ਉਹਨੂੰ ਖਤ ਨਾ ਲਿਖ ਸਕੀ । ਇਕ ਚੁਪ ਉਹਨਾਂ ਦੇ ਵਿਚਕਾਰ ਫੈਲ ਗਈ, ਇਕ ਚੀਰ ਉਹਨਾਂ ਦੇ ਵਿਚਾਲੇ ਆ ਗਿਆ ਤੇ ਹੁਣ ਤਾਂ ਇਕ ਦੂਜੇ ਵਲ ਤਕਣੋਂ ਵੀ ਉਥੇ ਝਿਜਕਦੇ ਸਨ ।

ਉਹ ਹਸਦੀ ਕਰਮ ਨੂੰ ਵਿਹੁ ਵਰਗੀ ਲਗਦੀ । ਕੋਈ ਉਹਦੀ ਤਾਰੀਫ ਕਰਦਾ, ਕਰਮ ਦਾ ਚੁਪੇੜ ਕਢ ਮਾਰਨ ਨੂੰ ਦਿਲ ਕਰਦਾ । ਉਹਨੂੰ ਖੁਸ਼ ਤੇ ਖਿੜੀ ਦੇਖ ਉਹਦਾ ਕਾਲਜਾ ਮੱਚਣ ਲਗ ਜਾਂਦਾ, ਉਹਨੂੰ ਗੁੱਸਾ ਚੜ੍ਹਦਾ ਰਹਿੰਦਾ ਤੇ ਉਸ ਦੇ ਅੰਦਰ ਜ਼ਹਿਰ ਖੋਲਦਾ ਰਹਿੰਦਾ । ਕਈ ਵਾਰੀ ਡਾਢੇ ਨਿਰਾਦਰ ਭਰੇ ਸ਼ਬਦ ਉਹ ਉਸ ਲਈ ਵਰਤ ਜਾਂਦਾ । ਪਤਾ ਨਹੀਂ ਕਿਉਂ ਉਹਦਾ ਦਿਲ ਕਰਦਾ ਰਹਿੰਦਾ ਕਿ ਕਦੇ ਉਸ ਨੂੰ ਵੀ ਉਹ ਰੋਂਦੀ, ਰੁਲਦੀ, ਦੁਖੀ, ਔਖੀ ਤੇ ਨਿਰਾਸ਼ ਦੇਖ ਸਕੇ । ਰਾਜਿੰਦਰ ਨੂੰ ਉਹਨੇ ਇਕ ਗੁਮਨਾਮ ਖ਼ਤ ਲਿਖਿਆ ਪਰ ਉਸ ਨੇ ਉਸ ਨੂੰ ਕਿਸੇ ਦੀ ਬਕਵਾਸ ਸਮਝ ਜ਼ਿਕਰ ਤਕ ਨਾ ਕੀਤਾ ।

ਦੇਵ ਨੇਤ ਨਾਲ ਉਸ ਦੀ ਬਦਲੀ ਵੀ ਰਾਜਿੰਦਰ ਦੇ ਸ਼ਹਿਰ ਹੀ ਹੋ ਗਈ ਸੀ ਤੇ ਇਹ ਖੁਸ਼ ਜੋੜਾ ਉਸ ਤੋਂ ਜਰਿਆ ਨਾ ਜਾਂਦਾ । ਉਹ ਬਥੇਰਾ ਆਪਣੇ ਮਨ ਨੂੰ ਸਮਝਾਉਣ ਦੀ ਕੋਸ਼ਿਸ਼ ਕਰਦਾ ਕਿ ਦੁਨੀਆਂ ਵਿਚ ਸਿਰਫ ਇਹੋ ਇਕ ਕੁੜੀ

ਤਾਂ ਨਹੀਂ ਸੀ ਰਹਿ ਗਈ। ਇਹਦੇ ਵਿਚ ਖ਼ਾਸ ਹੈਈ ਕੀ ਤੇ ਵਾਹ ਲਗਦੀ ਉਨ੍ਹਾਂ ਤੋਂ ਦੂਰ ਹੀ ਰਹਿੰਦਾ ਪਰ ਫਿਰ ਵੀ ਜਦੋਂ ਉਹਨੂੰ ਦੇਖ ਲੈਂਦਾ ਉਹ ਡਾਢਾ ਬੇਚੈਨ ਹੋ ਉਠਦਾ।

'ਇਕ ਯਾਰ ਕੁੜੀ ਐ ਖਬਰ ਨ੍ਹੀਂ ਆਪਣੇ ਆਪ ਨੂੰ ਕੀ ਸਮਝਦੀ ਐ ਬਈ ਉਹਦਾ ਕਿਤੇ ਨਖਰਾ ਈ ਨ੍ਹੀਂ ਲਿਆ ਜਾਂਦਾ, ਕਿਸੇ ਨਾਲ ਸਿਧੇ ਮੂੰਹ ਗੱਲ ਈ ਨਹੀਂ ਕਰਦੀ', ਇਕ ਦਿਨ ਪੈਗ ਸ਼ੈਗ ਪੀਂਦਿਆਂ ਉਸ ਨੇ ਦੂਰ ਸੜਕ ਤੇ ਜਾ ਕੇ ਰਾਜਿੰਦਰ ਵਲ ਤਕ ਕੇ ਕਿਹਾ।

'ਤੂੰ ਨਾਉਂ ਦੱਸ ਦੇ ਯਾਰ ਨਖਰਾ ਉਹਦਾ ਦੋ ਦਿਨ ਵਿਚ ਨਾ ਛੋਟ ਕਰ ਦਿਤਾ ਜੇ ਨਾ ਤੇਰੇ ਪਿਛੇ ਪਿਛੇ ਫਿਰਨ ਲਗ ਪਵੇ', ਇਕ ਨੇ ਕਿਹਾ ਤੇ ਬਾਕੀਆਂ ਨੇ ਉਹਦੀ ਹਾਂ ਨਾਲ ਹਾਂ ਮਿਲਾ ਦਿਤੀ।

'ਪਰ ਯਾਰ ਨਿਰਾ ਰੋਅਬ ਹੀ ਪਾਣਾ ਏ ਹੋਰ ਕੁਝ ਨਹੀਂ', ਕਰਮ ਨੇ ਉਨ੍ਹਾਂ ਨੂੰ ਕਿਹਾ।

ਉਸੇ ਹਫਤੇ ਉਹਨਾਂ ਆ ਕੇ ਦਸਿਆ ਕਿ 'ਯਾਰ ਅੱਜ ਤਾਂ ਬੁਰੇ ਬਚੇ, ਅੰਨ੍ਹੇਰੇ ਜਿਹੇ ਹੋਏ ਇਕਲੀ ਤੁਰੀ ਜਾ ਰਹੀ ਸੀ ਛੇੜ ਤਾਂ ਬੈਠੇ, ਸੋਚਿਆ ਸ਼ਰਮ ਦੀ ਮਾਰੀ ਆਪੇ ਨਹੀਂ ਕੁਸਕੂਗੀ ਪਰ ਸਾਲੀ ਨੇ ਉਹਨੇ ਤਾਂ ਹਥ ਲਗਦਿਆਂ ਸਾਰ ਹੀ ਚੀਕਾਂ ਮਾਰਨੀਆਂ ਸ਼ੁਰੂ ਕਰ ਦਿਤੀਆਂ। ਅਸੀਂ ਕਿਹਾ ਬਈ ਫਸਾਂਗੇ ਹੁਣ ਤਾਂ ਫੇਰ ਇਕ ਟਿਕਾਈ ਹਾਕੀ ਸਿਰ ਵਿਚ ਬਈ ਆਪੇ ਘੰਟਾ ਅੱਧਾ ਘੰਟਾ ਬੇਹੋਸ਼ ਪਈ ਰਹੂ ਤੇ ਉਥੋਂ ਆਪ ਪੱਤਰਾ ਵਾਚਣ ਦੀ ਕੀਤੀ......।'

ਕਰਮ ਸੁਣਦਿਆਂ ਹੀ ਘਬਰਾ ਗਿਆ। ਉਹਦਾ ਦਿਲ ਜ਼ੋਰ ਜ਼ੋਰ ਦੀ ਧੜਕਣ ਲਗਾ, 'ਕਿਤੇ ਸਟ ਬਹੁਤੀ ਤਾਂ ਨਹੀਂ ਲਗੀ', ਉਹਨੇ ਪੁਛਿਆ।

'ਬਹੁਤ ਥੋੜ੍ਹੀ ਹੁਣ ਤਾਂ ਜਿਹੜੀ ਲਗਣੀ ਸੀ ਲਗ ਗਈ –ਚਲ ਛਡ ਯਾਰ ਪਰੇ ਪਿਲਾ ਕੋਈ ਪਾਣੀ ਧਾਣੀ', ਇਕ ਨੇ ਜਵਾਬ ਦਿਤਾ।

'ਪਰ ਮੈਂ ਤੁਹਾਨੂੰ ਮਾਰਨ ਲਈ ਤਾਂ ਨਹੀਂ ਸੀ ਕਿਹਾ', ਉਸ ਨੇ ਰੋਣਹਾਕੀ ਅਵਾਜ਼ ਵਿਚ ਕਿਹਾ।

......ਤੇ ਉਹ ਸਾਰੀ ਰ ਤ ਕੋਠੇ ਤੇ ਗੇੜੇ ਕਢਦਾ ਰਿਹਾ। ਅਜ ਸ਼ਰਾਬ ਵੀ ਉਸ ਤੇ ਕੋਈ ਅਸਰ ਨਹੀਂ ਸੀ ਕਰ ਰਹੀ ਭਾਵੇਂ ਬੜੀਓਈ ਪੀਤੀ। 'ਮੈਂ ਕਿਡਾ ਗਿਰ ਗਿਆ ਹਾਂ ਬਚਾਰੀ ਨੇ ਮੇਰਾ ਕੀ ਵਿਗਾੜਿਆ ਸੀ......ਮੈਂ ਸਾਰੀ ਉਮਰ ਤੜਫਦਾ ਮਰ ਜਾਵਾਂਗਾ। ਜੇ ਓਹਨੂੰ ਕੁਝ ਹੋ ਗਿਆ' ਉਸ ਨੇ ਚਰਨਜੀਤ ਦੀ ਸਲਾਮਤੀ ਲਈ ਅਨੇਕਾਂ ਵਾਰੀ ਰਬ ਅਗੇ ਹੱਥ ਅੱਡੇ।

ਅਗਲੇ ਦਿਨ ਉਸ ਨੇ ਉਨ੍ਹਾਂ ਦੇ ਘਰ ਅਗੋਂ ਦੀ ਕਈ ਗੇੜੇ ਮਾਰੇ ਪਰ ਅੰਦਰ ਜਾਣ ਦਾ ਹੌਸਲਾ ਨਾ ਕਰ ਸਕਿਆ। ਕੋਈ ਬੰਦਾ ਅੰਦਰੋਂ ਆਉਂਦਾ ਵੀ ਨਾ ਦਿਸਿਆ ਜਿਸ ਤੋਂ ਉਹ ਸਖ ਸੁਨੇਹਾ ਪੁਛ ਲੈਂਦਾ। ਉਹਦਾ ਮਨ ਘਿਰਦਾ ਤੇ ਸੋਚਦਾ, 'ਚਰਨਜੀਤ ਮੈਂ ਕਿਡਾ ਬੁਰਾ ਹਾਂ।'

ਤੀਸਰੇ ਦਿਨ ਉਹ ਤੋਂ ਅੰਦਰੋਂ ਜਾਏ ਬਿਨਾਂ ਰਹਿਆ ਨਾ ਗਿਆ। ਅੱਗੇ ਸਭ ਦੇ ਉਦਾਸ ਤੇ ਲੱਥੇ ਮੂੰਹ ਦੇਖ ਉਸ ਦੇ ਪੈਰਾਂ ਹੇਠੋਂ ਜ਼ਮੀਨ ਖਿਸਕਦੀ ਜਾਵੇ। ਇਨੇ ਨੂੰ ਚਰਨਜੀਤ ਸਾਹਮਣਿਓਂ ਆਉਂਦੀ ਦਿਸੀ ਅਖਾਂ ਉਹਦੀਆਂ ਪਾਟੀਆਂ ਪਾਟੀਆਂ ਚਿਹਰਾ ਪੀਲਾ ਭੂਕ, ਬਾਲ ਬਿਖਰੇ ਹੋਏ ਤੇ ਓਪਰੀਆਂ ਓਪਰੀਆਂ ਨਜ਼ਰਾਂ ਨਾਲ ਤਕਦਿਆਂ ਉਹ ਕਰਮ ਨੂੰ ਆ ਚੰਬੜੀ, 'ਰਾਣੇਂ ਮੇਰੇ ਕਿਸੇ ਨੇ ਸਟ ਮਾਰੀ...... ਮੇਰੇ ਕਿਸੇ ਨੇ ਸਟ ਮਾਰੀ......'ਅਤਿ ਕਰੁਣਾਮਈ ਆਵਾਜ਼ ਵਿਚ ਉਸ ਨੇ ਆਖਿਆ ਤੇ ਉਸ ਦੇ ਪਾਗਲਾਂ ਵਰਗੇ ਚਿਹਰੇ ਤੇ ਇਕ ਪੀੜ ਪਸਰ ਗਈ। ਮਾਂ ਤੋਂ ਉਹ ਦੇਖੀ ਨਾ ਗਈ ਤੇ ਉਸ ਨੇ ਢਿੱਡ ਵਿਚ ਮੁਕੀਆਂ ਦੇ ਲਈਆਂ। ਰਾਜਿੰਦਰ ਨੇ ਅਤਿ ਪਿਆਰ ਨਾਲ ਉਸ ਤੋਂ ਕਰਮ ਦੀ ਬਾਂਹ ਛੁਡਵਾਈ, ਹੰਝੂ ਪੂੰਝੇ ਤੇ ਵਾਲ ਪਿਛਾਹ ਨੂੰ ਕਰਦਿਆਂ ਕੁਰਸੀ ਤੇ ਬਿਠਾਇਆ ਤੇ ਫਿਰ ਕਰਮ ਨੂੰ ਦਸਿਆ ਕਿ ਦਿਮਾਂਗ ਤੇ ਸਟ ਲਗ ਜਾਣ ਕਰਕੇ ਇਹ ਪਹਿਲਾ ਸਭੋ ਕੁਝ ਭੁੱਲ ਗਈ ਏ। ਬਸ ਇਕੋ ਗਲ ਬਾਰ ਬਾਰ ਕਰਦੀ ਏ ਕਿ ਰਾਣੇਂ ਮੇਰੇ ਕਿਸੇ ਨੇ ਸਟ ਮਾਰੀ। ਸ਼ਾਇਦ ਉਸ ਵੇਲੇ ਇਹੀ ਗਲ ਇਹਦੇ ਦਿਮਾਗ ਵਿਚ ਆਈ ਹੋਵੇ ਤੇ ਉਹੀ ਗਲ ਰਹਿ ਗ ਈ ਬਾਕੀ ਸਭੋ ਕੁਝ ਵਿਸਰ ਗਿਆ। ਹੁਣ ਇਹਨੂੰ ਕੁਝ ਵੀ ਨਹੀਂ ਪਤਾ ਕਿ ਮੈਂ ਕੌਣ ਹਾਂ ਕਿਥੇ ਹਾਂ ਤੇ ਕਿਸ ਹਾਲਤ ਵਿਚ ਹਾਂ। ਮੁੜ ਇਹ ਬਚਪਨ ਵਿਚ ਪਹੁੰਚ ਗਈ ਏ', ਤੇ ਦਸਦਿਆਂ ਦਸਦਿਆਂ ਉਹਦੀ ਅਵਾਜ਼ ਦਰਦ ਨਾਲ ਭਿਜ ਗਈ।

ਕਰਮ ਨੇ ਚਰਨਜੀਤ ਵਲ ਗਹੁ ਨਾਲ ਦੇਖਿਆ। ਉਸਦੀਆਂ ਨਜ਼ਰਾਂ ਖ਼ਾਲੀ ਖ਼ਾਲੀ ਸਨ ਪਰ ਫਿਰ ਵੀ ਉਸ ਨੂੰ ਲਗਿਆ ਜਿਵੇਂ ਇਕ ਫਿਟਕਾਰ ਉਨ੍ਹਾਂ ਵਿਚ ਭਰੀ ਹੋਈ ਹੈ ਤੇ ਉਸ ਨੂੰ ਲਗਿਆ ਇਹ ਫਿਟਕਾਰ ਸਾਰੀ ਉਮਰ, ਸਾਰੀਆਂ ਘੜੀਆਂ ਵਿਚ ਉਹਦੇ ਨਾਲ ਰਹੇਗੀ—ਉਹਨੂੰ ਕਦੇ ਚੈਨ ਨਹੀਂ ਲੈਣ ਦੇਵੇਗੀ ਤੇ ਉਹਦਾ ਦਿਲ ਕੀਤਾ ਕਦੇ ਆਪਣਾ ਸਭੇ ਕੁਝ ਦੇ ਕੇ ਕੀ ਉਹ ਚਰਨਜੀਤ ਦੀ ਸੁਰਤ ਵਾਪਸ ਲਿਆ ਸਕੇ, ਕਦੇ ਮੁੜ ਉਹਨੂੰ ਉਸੇ ਤਰ੍ਹਾਂ ਖੁਸ਼ ਤੇ ਖਿੜੀ ਦੇਖ ਸਕੇ ਤੇ ਫਿਰ ਰਾਜਿੰਦਰ ਦੇ ਮੂੰਹ ਵਲ ਤਕ ਕੇ ਉਹਦਾ ਕਾਲਜਾ ਖੁਸਿਆ ਜਿਹੜਾ ਜ਼ਿੰਦਗੀ ਦੀਆਂ ਸਭੇ ਖੁਸ਼ੀਆਂ ਖੋ ਉਸ ਬੇਖਬਰ ਕੁੜੀ ਦੇ ਸਰਾਹਣੇ ਖੜਾ ਸੀ ਤੇ ਉਸ ਦਾ ਦਿਲ ਕੀਤਾ ਇਹਦੇ ਪੈਰਾਂ ਤੇ ਡਿਗ ਕੇ ਮੁਆਫ਼ੀ ਮੰਗ ਲਵੇ। ਉਹਦਾ ਦਿਲ ਤੇਜ਼ ਤੇਜ਼ ਧੜਕਣ ਲਗ ਪਿਆ ਤੇ ਫਿਰ ਉਹਨੂੰ ਲਗਿਆ ਜਿਵੇਂ ਹੁਣੇ ਉਸ ਤੋਂ ਸਭੋ ਕੁਝ ਦਸਿਆ ਜਾਵੇਗਾ ਤੇ ਉਹ ਘਬਰਾ ਕੇ ਉਠ ਖੜਾ ਹੋਇਆ।

ਉਸ ਦੀ ਇਹ ਹਾਲਤ ਦੇਖ ਰਾਜਿੰਦਰ ਨੇ ਡਾਢੇ ਤਰਸ ਨਾਲ ਉਹਦੇ ਵਲ ਤਕ ਕੇ ਕਿਹਾ, 'ਪਿਆਰੀ ਇਹ ਕੀਹਨੂੰ ਨਹੀਂ ਸੀ ਫੇਰ ਤੁਹਾਡੀਆਂ ਤਾਂ ਉਹ ਤਾਰੀਫ਼ਾਂ ਕਰਦੀ ਨਹੀਂ ਸੀ ਥਕਦੀ ਹੁੰਦੀ—ਮੈਨੂੰ ਪਤਾ ਸੀ ਜਦੋਂ ਸੁਣੋਗੇ ਬੜਾ ਦੁੱਖ ਲਗੇਗਾ ਪਰ ਕੀ ਕਰ ਸਕਦੇ ਹਾਂ......' ਤੇ ਉਸ ਉਹਦਾ ਕੰਬਦਾ ਹੱਥ ਫੜ ਕੇ ਜ਼ੋਰ ਨਾਲ ਘੁਟਿਆ ਤੇ ਕਰਮ ਡਾਢਾ ਕਲਵਲ ਹੋ ਕੇ ਉਥੋਂ ਤੁਰ ਆਇਆ। ਤੇ ਫਿਰ ਲੋਕਾਂ ਸੁਣਿਆ ਉਹ ਬੜੀਓਈ ਸ਼ਰਾਬ ਪੀਣ ਲਗ ਪਿਆ ਏ।

————

# ਕਿਸੇ ਦੀ ਧੀ

ਘਰ ਵਸਦੀ ਰਸਦੀ ਧੀ ਦਾ ਮਰ ਜਾਣਾ ਮਾਪਿਆਂ ਲਈ ਲੋਹੜਾ ਸੀ । 'ਆਪਣੇ ਘਰ ਸੁਖੀ ਵਸਦੀਆਂ ਧੀਆਂ ਤਾਂ ਬਰਾਬਰ ਦੀਆਂ ਧਿਰਾਂ ਹੁੰਦੀਆਂ ਨੇ ਪਰ ਧੀ ਤੋਂ ਪਿਛੋਂ ਤਾਂ, 'ਧੀ ਮਰੀ ਜਮਾਈ ਚੋਰ ਵਾਲਾ ਹਿਸਾਬ ਹੋ ਜਾਂਦਾ ਏ । ਚੰਦਰੀ ਦੇ ਉਨ੍ਹਾਂ ਮਾਸੂਮਾਂ ਦਾ ਕੀ ਬਣੂੰ ਜਿਨ੍ਹਾਂ ਨੂੰ ਵਿਲਕਦੇ ਛੱਡ ਗਈ' ਮਾਂ ਕਾਲਜੇ' ਵਿਚ ਮੁੱਕੀਆਂ ਦੇ ਦੇ ਸੋਚਦੀ ।

'ਕੁੜੇ ਬਸੰਤ ਕੌਰੇ ਤੇਰੇ ਨਾਲ ਰੱਬ ਨੇ ਅਣਹੋਈ ਕੀਤੀ ਐ । ਪਰ ਹੁਣ ਸਿਆਣੀ ਬਣੀ ਘਰੋਂ ਜਮਾਈ ਨੂੰ ਨਾ ਧੱਕੀਂ । ਦਿਲ ਤੇ ਪੱਥਰ ਰੱਖ ਕੇ ਛੋਟੀ ਕੁੜੀ ਦਾ ਸਾਕ ਦੇ ਦੀਂ । ਜੁਆਕ ਪਲ ਜਾਣਗੇ ਕੋਈ ਹੋਰ ਆਗੀ ਤਾਂ ਰੋਲ੍ਹ ਕੇ ਮਾਰਦੂ' ਸ਼ਰੀਕੇ ਵਿਚੋਂ ਇਕ ਵਡੇਰੀ ਉਮਰ ਦੀ ਜ਼ਨਾਨੀ ਨੇ ਸਮਝਾਇਆ ।

ਮਾਂ ਦੀਆਂ ਅੱਖਾਂ ਅੱਗੇ ਚਹੁੰ ਬੱਚਿਆਂ ਦਾ ਬਾਪ ਅਧਖੜ ਜਿਹਾ ਜੁਆਈ ਤੇ ਫੁਲ ਵਰਗੀ ਬਾਲੜੀ ਧੀ ਇਕੋ ਵਾਰੀ ਫਿਰ ਗਏ । ਉਹਦਾ ਦਿਲ ਘਟਿਆ । ਫਿਰ ਧੀ ਦੇ ਮਛੋਹਰ ਬਾਲਾਂ ਦਾ ਚੇਤਾ ਆਇਆ ਤੇ ਤ੍ਰਿਪ ਤ੍ਰਿਪ ਹੰਝੂ ਉਹਦੀਆਂ ਅਖਾਂ ਵਿਚੋਂ ਡਿਗਣ ਲੱਗੇ ।

ਜਦੋਂ ਤਿੰਨ ਚਾਰ ਮਹੀਨੇ ਲੰਘ ਗਏ, ਮਾਂ ਨੇ ਪਾਲੀ ਨੂੰ ਕੋਲ ਸੱਦ ਕੇ ਆਖਿਆ, 'ਪਾਲੀ ਮੇਰੀ ਰਾਣੀ ਧੀ ਹੁਣ ਆਪਣੇ ਤੇ ਰੱਬ ਨੇ ਵਖਤ ਪਾਇਆ ਏ, ਰੱਲ ਮਿਲ ਕੇ ਹੀ ਕੱਟਣਾ ਪਊਗਾ । ਮੈਂ ਤਾਂ ਤੇਰੀ ਖ਼ਾਤਰ ਨਵੇਂ ਸ਼ਹਿਰ ਬਥੇਰਾ ਚੰਗਾ ਮੁੰਡਾ ਦੇਖ ਰੱਖਿਆ ਸੀ, ਪਰ ਡਾਢੇ ਨੂੰ ਜੋ ਮਨਜ਼ੂਰ, ਹੁੰਦਾ ਉਹੀ ਏ । ਜੇ ਕੋਈ ਹੋਰ ਆਈ ਜੁਆਕਾਂ ਦੀ ਦੁਰਦਸਾ ਕਰਦੂ । ਬਲਵੰਤ ਪਰਸੋਂ ਦਾ ਇਸੇ ਖ਼ਾਤਰ ਬੈਠਾ ਏ ਕਿ ਮੈਨੂੰ ਕੋਈ ਸੁਰ ਜਵਾਬ ਦਿਓ । ਮੈਂ ਤਾਂ ਰੋਟੀ ਕੰਨੀਓ ਬੜਾ ਔਖਾ ਹਾਂ । ਮੈਂ ਤਾਂ ਆਖ ਦਿਤਾ ਸੀ ਤੇਰੇ ਬਾਪ ਨੂੰ, ਪਾਲੀ ਤਾਂ ਗਊ ਧੀ ਐ । ਨਾਲੇ ਧੀਆਂ ਘਰ ਤਾਂ ਰੱਖੀਆਂ ਹੀ ਨਹੀਂ ਜਾਂਦੀਆਂ ਹੁੰਦੀਆਂ । ਹੋਰ ਵੀ ਤਾਂ ਕੋਈ ਟੋਲਾਂਗੇ ਹੀ ਖ਼ਬਰ ਏ ਕਿਹੋ ਜਿਹਾ ਹੋਊ । ਇਹਦੇ ਨਾਲ ਤਾਂ ਰਲ ਵਰਤੇ ਹਾਂ' ਮਾਂ ਉਦਾਸ ਬੈਠੀ ਪਾਲੀ ਨੂੰ ਕਹਿੰਦੀ ਗਈ ।

'ਭਰਾ ਜੀ ਏਨੇ ਵਰ੍ਹੇ ਜੀਹਨੂੰ ਮੈਂ ਕਹਿੰਦੀ ਰਹੀ ਹੁਣ ਉਹੀ ਮੇਰਾ ਪਤੀ ।' ਸੋਚਦਿਆਂ ਹੀ ਪਾਲੀ ਦਾ ਜੀ ਥੋੜ੍ਹਾ ਹੋ ਗਿਆ । ਉਹ ਅੰਦਰ ਜਾ ਕੇ ਰੋਣ ਲੱਗ ਪਈ । ਮਾਂ ਨੇ ਸੋਚਿਆ ਵਿਆਹ ਦੇ ਨਾਂ ਤੇ ਆਮ ਹੀ ਕੁੜੀਆਂ ਉਦਾਸ ਹੋ ਜਾਇਆ ਕਰਦੀਆਂ ਨੇ ।

ਹੋਰ ਦੋ ਮਹੀਨਿਆਂ ਨੂੰ ਵਿਆਹ ਦੀਆਂ ਤਿਆਰੀਆਂ ਸ਼ੁਰੂ ਹੋ ਗਈਆਂ । ਪਰ ਗੱਲ ਗੱਲ ਤੇ ਮਰਨ ਵਾਲੀ ਨੂੰ ਯਾਦ ਕਰਕੇ ਹੌਕੇ ਭਰੇ ਜਾਂਦੇ, ਹੰਝੂ ਕਿਰਦੇ । ਇਸ ਤਰ੍ਹਾਂ ਪਾਲੀ ਦੇ ਜੀਵਨ ਦੀਆਂ ਸ਼ੁਭ ਘੜੀਆਂ ਧੁੰਧ ਲਪੇਟੀਆਂ ਤੇ ਕਾਲਖ ਕੱਜੀਆਂ ਹੋ ਗਈਆਂ । ਬੇਜਾਨ ਪੁਤਲੀ ਵਾਂਗ ਬੱਧੀ ਰੁੱਧੀ ਉਹ ਸਭ ਰਸਮਾਂ ਵਿਚੋਂ ਗੁਜ਼ਰ ਗਈ ।

ਸੁਹਾਗ ਰਾਤ ਆਈ । ਅਨੇਕਾਂ ਵਾਰੀ ਉਸਨੇ ਆਪਣੇ ਮਨ ਨੂੰ ਯਾਦ ਕਰ-ਵਾਇਆ ਕਿ ਅੱਜ ਤੋਂ ਉਹ ਕਿਸੇ ਦੀ ਪਤਨੀ ਹੈ । ਉਹਦੇ ਮਨ ਦੀਆਂ ਤਾਰਾਂ ਰਤਾ ਕੁ ਥਰਕੀਆਂ । ਪਰ ਦੂਜੇ ਹੀ ਪਲ ਉਸ ਦਾ ਪਤੀ ਆਪਣੀ ਬਿਮਾਰ ਬੱਚੀ ਨੂੰ ਚੁੱਕੀ ਉਸ ਦੇ ਕਮਰੇ ਵਿਚ ਆਇਆ ਤੇ ਆਖਣ ਲੱਗਾ, 'ਵਿਆਹ ਦੇ ਕਜੀਆਂ ਵਿਚ ਬੱਚਿਆਂ ਦਾ ਖ਼ਿਆਲ ਨਹੀਂ ਰੱਖਿਆ ਗਿਆ । ਕੁਕੂ ਦਾ ਗਲਾ ਖ਼ਰਾਬ ਹੋ ਗਿਆ ਏ ਸ਼ਾਇਦ ਕੋਈ ਖੱਟੀ ਚੀਜ਼ ਖਾ ਗਿਆ । ਗੁੱਡੀ ਨੂੰ ਕਿੰਨਾ ਤੇਜ਼ ਬੁਖਾਰ ਚੜ੍ਹ ਗਿਆ ਏ ਉਹਦੇ ਜਿਉਂਦਿਆਂ ਕਦੇ ਕਿਸੇ ਦਾ ਕੰਨ ਤੱਤਾ ਨਹੀਂ ਸੀ ਹੋਇਆ ।'

ਪਾਲੀ ਨੇ ਇਕ ਵਾਰੀ ਆਪਣੇ ਮਹਿੰਦੀ ਰੱਤੇ ਚੂੜੇ ਵਾਲੇ ਹੱਥਾਂ ਵਲ ਵੇਖਿਆ ਤੇ ਫਿਰ ਬੱਚੀ ਨੂੰ ਫੜ ਲਿਆ । ਸਾਰੀ ਰਾਤ ਉਹ ਬਿਮਾਰ ਬੱਚੀ ਨੂੰ ਗੋਦ ਵਿਚ ਲੈ ਕੇ ਬੈਠੀ ਰਹੀ ਤੇ ਉਸਦਾ ਪਤੀ ਕੋਲ ਸੁੱਤਾ ਰਿਹਾ ।

ਅਗਲੇ ਦਿਨ ਉਹਦਾ ਪਤੀ ਉਸ ਨੂੰ ਪੇਕੀਂ ਫੇਰਾ ਪੁਆ ਲਿਆਇਆ । ਚੌਥੇ ਪੰਜਵੇਂ ਦਿਨ ਉਸ ਨੇ ਗੋਟੇ ਪੱਟੀਆਂ ਵਾਲੇ ਵਧੀਆ ਕਪੜੇ ਟਰੰਕ ਵਿਚ ਬੰਦ ਕਰ ਦਿੱਤੇ । ਸਾਦੇ ਜਿਹੇ ਪਾ ਲਏ, ਕਿਉਂਕਿ ਵਧੀਆ ਕਪੜਿਆਂ ਨੂੰ ਕਦੇ ਬੱਚੇ ਦਾਲ ਸਬਜ਼ੀ ਵਾਲੇ ਹੱਥ ਲਾ ਦੇਂਦੇ ਸਨ ਤੇ ਕਦੇ ਭਾਂਡੇ ਮਾਂਜਦਿਆਂ ਗੰਦੇ ਛਿੱਟੇ ਪੈ ਜਾਂਦੇ ਸਨ ।

ਇਕ ਦਿਨ ਸੁਤਿਆਂ ਉਸ ਨੂੰ ਦੇਰ ਹੋ ਗਈ । ਰਾਤ ਨੂੰ ਗੁੱਡੀ ਦਾ ਕੰਨ ਦੁਖਣ ਕਰ ਕੇ ਉਹ ਬਹੁਤ ਦੇਰ ਜਾਗਦੀ ਰਹੀ ਸੀ । ਸਵੇਰੇ ਚਾਹ ਨੂੰ ਦੇਰ ਹੋਣ ਕਰਕੇ ਕੂਕੂ ਰੋਣ ਲੱਗ ਪਿਆ । ਕਾਹਲੀ ਕਰਦਿਆਂ ਦੁੱਧ ਹੱਥੋਂ ਛੁਟ ਗਿਆ ।

ਬਲਵੰਤ ਖਿਝ ਕੇ ਬੋਲਿਆ, 'ਉਹਦੇ ਸੱਤਿਆ ਮਾਨ ਦੇ ਹੁੰਦਿਆਂ ਕਦੇ ਪਤਾ ਵੀ ਨਹੀਂ ਸੀ ਲੱਗਦਾ ਕਿਹੜੇ ਵੇਲੇ ਸਾਰੇ ਕੰਮ ਹੋ ਜਾਂਦੇ ਸਨ ?'

ਪਾਲੀ ਨੂੰ ਰੋਣਾ ਆ ਗਿਆ । ਦੂਜੇ ਪਾਸੇ ਮੂੰਹ ਕਰ ਕੇ ਉਸ ਨੇ ਅੱਖਾਂ ਪੂੰਝ ਲਈਆਂ ।

ਸਾਰਾ ਦਿਨ ਉਹ ਕਾਲੇ ਬਦਲ ਵਾਂਗ ਕੰਮੀਂ ਜੁੱਟੀ ਰਹਿੰਦੀ । ਕਦੇ ਬੱਚਿਆਂ ਨੂੰ ਤਿਆਰ ਕਰਦੀ, ਕਦੇ ਰੋਟੀ ਪਕਾਉਂਦੀ, ਕਦੇ ਕਪੜੇ ਧੋਂਦੀ ਤੇ ਕਦੇ ਘਰ ਸੰਭਰਦੀ । ਦੋ ਮਹੀਨਿਆਂ ਵਿਚ ਹੀ ਉਹ ਬੜੀ ਵੱਡੀ ਵੱਡੀ ਲੱਗਣ ਲੱਗ ਪਈ ਸੀ । ਬੜੀ ਥੱਕੀ ਥੱਕੀ ਤੇ ਉਦਾਸ ਉਦਾਸ ।

'ਆਪਾਂ ਅੱਜ ਸਿਨਮੇਂ ਚੱਲੀਏ' ਇਕ ਦਿਨ ਝਿਜਕਦਿਆਂ ਝਿਜਕਦਿਆਂ ਪਾਲੀ ਨੇ ਆਪਣੇ ਪਤੀ ਨੂੰ ਆਖਿਆ ।

'ਤੇਜ ਨੂੰ ਤਾਂ ਸਿਨਮਾਂ ਜ਼ਰਾ ਈ ਪਸੰਦ ਨਹੀਂ ਸੀ । ਦਸਾਂ ਵਰ੍ਹਿਆਂ ਵਿਚ ਅਸੀਂ ਮਸਾਂ ਚਾਰ ਪੰਜ ਫ਼ਿਲਮਾਂ ਦੇਖੀਆਂ ਹੋਣਗੀਆਂ ਉਹ ਵੀ ਕਿਸੇ ਦੇ ਆਏ ਗਏ

ਤੇ ।' ਉਹ ਚੁਪ ਕਰ ਗਈ । ਕਮਰਾ ਸਾਫ਼ ਕਰਦਿਆਂ ਅੱਜ ਉਹ ਆਪਣੀ ਭੈਣ ਤੇਜ਼ ਦੀ ਤਸਵੀਰ ਕਿੰਨਾ ਚਿਰ ਦੇਖਦੀ ਰਹੀ ।

ਪਤੀ ਉਸ ਦਾ ਸਵੇਰੇ ਤਿਆਰ ਹੋ ਕੇ ਦਫਤਰ ਚਲਿਆ ਜਾਂਦਾ । ਦਫ਼ਤਰੋਂ ਆ ਕੇ ਰੱਚ ਮਿੱਚ ਜਾਂਦਾ । ਸ਼ਾਮ ਨੂੰ ਉਨ੍ਹਾਂ ਦੇ ਨਾਲ ਹੀ ਉਹ ਸੈਰ ਨੂੰ ਤੁਰ ਜਾਂਦਾ ਤੇ ਰਾਤ ਵੀ ਉਨ੍ਹਾਂ ਨੂੰ ਕਹਾਣੀਆਂ ਸੁਣਾ ਸੁਣਾ ਕੇ ਸੁਲਾਂਦਾ ਸੁਲਾਂਦਾ ਆਪ ਵੀ ਸੌਂ ਜਾਂਦਾ । ਪਾਲੀ ਕਦੇ ਕਦੇ ਡਾਢੀ ਹਸਰਤ ਨਾਲ ਉਸ ਵਲ ਤੱਕਦੀ ਪਰ ਦੂਜੇ ਹੀ ਪਲ ਖ਼ਾਲੀ ਖ਼ਾਲੀ ਨਜ਼ਰਾਂ ਨਾਲ ਦੂਜੇ ਪਾਸੇ ਤੱਕਣ ਲੱਗ ਜਾਂਦੀ । ਪਤੀ ਉਹਦਾ ਜ਼ਿੰਦਗੀ ਹੰਢਾ ਚੁਕਿਆ ਸੀ । ਪਰ ਪਾਲੀ ਦੇ ਕੋਲੋਂ ਕੋਲੋਂ ਦੀ ਬਹਾਰ ਗੁਜ਼ਰਦੀ ਜਾ ਰਹੀ ਸੀ । ਸਭ ਦਾ ਖ਼ਿਆਲ ਰੱਖਣ ਵਾਲੀ ਪਾਲੀ ਦਾ ਕਿਸੇ ਨੂੰ ਵੀ ਖ਼ਿਆਲ ਨਹੀਂ ਸੀ ।

ਇਕ ਵਾਰੀ ਦਿਲੀਓਂ ਆਉਂਦਾ ਹੋਇਆ ਉਹਦਾ ਪਤੀ ਬੱਚਿਆਂ ਲਈ ਕਿੰਨੀਆਂ ਸਾਰੀਆਂ ਚੀਜ਼ਾਂ ਲਿਆਇਆ ਸੀ । ਬਕਸ ਵਿਚੋਂ ਕੱਢ ਕੱਢ ਉਨ੍ਹਾਂ ਨੂੰ ਦੇਂਦਿਆਂ ਉਸਦਾ ਡਾਢਾ ਮਨ ਚਾਹਿਆ ਕਿ ਕੁਝ ਉਹਦੇ ਲਈ ਵੀ ਹੋਵੇ । ਪਰ ਕੁਝ ਵੀ ਤਾਂ ਉਹਦੇ ਲਈ ਨਹੀਂ ਸੀ । ਉਹ ਨਿਮੋਂਝੂਣੀ ਜਿਹੀ ਹੋ ਕੇ ਕੰਮ ਕਰਨ ਜਾ ਲੱਗੀ । ਸਾਰਾ ਦਿਨ ਉਸ ਦਾ ਦਿਲ ਬੁਝਿਆ ਬੁਝਿਆ ਰਹਿਆ । ਬੇਬੀ ਨੇ ਜਦੋਂ ਹੁਣੇ ਬਦਲਿਆਂ ਕਪੜਿਆਂ ਤੇ ਦੁੱਧ ਡੋਲ੍ਹ ਲਿਆ ਤਾਂ ਉਸ ਨੂੰ ਬੜਾ ਈ ਹਰਖ ਚੜ੍ਹਿਆ ਤੇ ਉਸ ਨੇ ਬੇਬੀ ਦੇ ਥੱਪੜ ਮਾਰਿਆ । ਉਹ ਚੀਕਾਂ ਮਾਰਦੀ ਆਪਣੇ ਪਿਓ ਕੋਲ ਚਲੀ ਗਈ । ਥੱਪੜ ਦਾ ਨਾਂ ਸੁਣ ਅੱਗ ਭਬੂਕਾ ਹੋ ਕੇ ਬਾਹਰ ਆਇਆ ਤੇ ਆਕੜ ਕੇ ਪਾਲੀ ਨੂੰ ਆਖਣ ਲੱਗਾ, 'ਤੇਜ ਨੇ ਤਾਂ ਕਦੇ ਇਨ੍ਹਾਂ ਦੇ ਉਂਗਲ ਵੀ ਨਹੀਂ ਸੀ ਲਾਈ । ਤੂੰ ਹੁਣੇ ਕੁੱਟਣਾ ਸ਼ੁਰੂ ਕਰ ਦਿੱਤਾ ਏ । ਬੱਚਿਆਂ ਨੂੰ ਮਾਰਨ ਦੀ ਕੋਈ ਲੋੜ ਨਹੀਂ । ਨਹੀਂ ਸਾਂਭੇ ਜਾਂਦੇ ਬੇਸ਼ਕ ਪੇਕੀਂ ਚਲੀ ਜਾ ।'

ਪਾਲੀ ਕੁਝ ਨਾ ਬੋਲੀ ਪਰ ਬੜੀ ਦੇਰ ਇਕੱਲੀ ਬੈਠੀ ਰੋਂਦੀ ਰਹੀ ।

ਪਾਲੀ ਸੋਚਦੀ ਬਸ ਇਵੇਂ ਹੀ ਦਿਨ, ਮਹੀਨੇ ਤੇ ਵਰ੍ਹੇ ਬੀਤਦੇ ਜਾਣਗੇ ? ਮੈਂ ਗੋਲਾ ਧੰਦਾ ਕਰਦੀ ਤੇ ਝਿੜਕਾਂ ਖਾਂਦੀ ਰਹਾਂਗੀ ? 'ਹਾਏ ਨੀ ਮਾਂ ਮੈਨੂੰ ਤੂੰ

ਕਾਹਦੇ ਲਈ ਰੱਖਿਆ ਸੀ ?' ਕਈ ਵਾਰੀ ਭਾਂਡੇ ਉਹਦੇ ਹੱਥੋਂ ਛੁੱਟ ਜਾਂਦੇ । ਰੋਟੀ ਤਵੇ ਤੇ ਹੀ ਜਲ ਜਾਂਦੀ । ਬੱਚਿਆਂ ਨੂੰ ਝਿੜਕਿਆ ਜਾਂਦਾ ।

ਪਰ ਅਚਾਨਕ ਇਕ ਦਿਨ ਉਹਨੂੰ ਦੁਨੀਆਂ ਬਦਲਦੀ ਦਿੱਸੀ । ਉਨ੍ਹਾਂ ਦੇ ਦਰਵਾਜ਼ੇ ਤੇ ਲੱਗੀ ਵੇਲ ਨੂੰ ਫੁੱਲ ਆ ਰਹੇ ਸਨ । ਵਿਹੜੇ ਵਿਚ ਬੀਜ ਗੁਲਾਬ ਨੂੰ ਡੋਡੀਆਂ ਪੈ ਰਹੀਆਂ ਸਨ । ਬੜੇ ਚਾਉ ਨਾਲ ਉਹਨੇ ਆਪਣੇ ਵਿਚ ਆਉਂਦੀ ਤਬ-ਦੀਲੀ ਆਪਣੇ ਪਤੀ ਨੂੰ ਦੱਸੀ । ਉਹ ਕੁਝ ਨਾ ਬੋਲਿਆ ਪਰ ਪਾਲੀ ਦਾ ਡਾਢਾ ਜੀ ਕਰੇ ਕਿ ਉਹ ਅੱਜ ਗਾਵੇ ਤੇ ਨੱਚੇ । ਉਸ ਦਿਨ ਬੱਚੇ ਵੀ ਉਸ ਨੂੰ ਬੜੇ ਪਿਆਰੇ ਲੱਗੇ । ਉਹ ਦੇ ਅੰਦਰ ਮਮਤਾ ਜਾਗ ਰਹੀ ਸੀ ।

ਕੁਝ ਦਿਨਾਂ ਮਗਰੋਂ ਉਸ ਨੂੰ ਉਲਟੀਆਂ ਲੱਗ ਗਈਆਂ । ਪਤੀ ਉਹਦਾ ਕਿੰਨਾ ਚਿਰ ਉਹਦੇ ਵੱਲ ਤੱਕਦਾ ਰਿਹਾ । ਅਗਲੇ ਦਿਨ ਦੋ ਪੁੜੀਆਂ ਲਿਆ ਕੇ ਆਖਣ ਲੱਗਿਆ, 'ਖਾ ਲੈ ਤਬੀਅਤ ਠੀਕ ਹੋ ਜਾਵੇਗੀ ।'

ਪਾਲੀ ਨੇ ਸੋਚਿਆ ਇਨ੍ਹਾਂ ਨੂੰ ਮੇਰੀ ਤਬੀਅਤ ਖਰਾਬ ਹੋਣ ਤੇ ਫਿਕਰ ਲੱਗਿਆ ਏ ਤਦ ਹੀ ਤੇ ਦਵਾਈ ਲਿਆਏ ਨੇ । ਉਹਨੂੰ ਆਪਣਾ ਆਪ ਚੰਗਾ ਚੰਗਾ ਲੱਗਿਆ ।

ਪੁੜੀਆਂ ਖਾਣ ਤੋਂ ਦੋ ਘੰਟੇ ਮਗਰੋ ਉਹਦੇ ਪੇਟ ਵਿਚ ਦਰਦ ਸ਼ੁਰੂ ਹੋ ਗਿਆ । ਰਾਤ ਨੂੰ ਜਦੋਂ ਪਾਲੀ ਦੀ ਤਬੀਅਤ ਬਹੁਤ ਖ਼ਰਾਬ ਹੋ ਗਈ ਤਾਂ ਚੀਕਾਂ ਸੁਣ ਕੇ ਆਈ ਗਵਾਂਢਣ ਨੇ ਉਹਦੇ ਪਤੀ ਨੂੰ ਆਖਿਆ, 'ਬਹੂ ਤਾਂ ਘੜੀ ਪਲ ਦੀ ਐ । ਕੱਚੀਆਂ ਤ੍ਰੇਲੀਆਂ ਆਉਂਦੀਆਂ ਨੇ । ਹੱਥ ਪੈਰ ਠੰਢੇ ਹੋਏ ਪਏ ਨੇ । ਜੇ ਕੋਈ ਵਾਹ ਲੱਗਦੀਐ ਲਾਓ । ਕਿਸੇ ਡਾਕਟਰ ਹਕੀਮ ਨੂੰ ਸੱਦ ਲਓ ।'

ਘਬਰਾਇਆ ਉਹਦਾ ਪਤੀ ਡਾਕਟਰ ਬੁਲਾ ਲਿਆਇਆ । ਡਾਕਟਰ ਦੇ ਪੁੱਛਣ ਤੇ ਜਦੋਂ ਉਹਨੇ ਦੱਸਿਆ ਕਿ ਬੱਚੇ ਸਾਡੇ ਬਥੇਰੇ ਨੇ ਮੈਂ ਦਵਾਈ ਇਹਨੂੰ ਠੀਕ ਹੋਣ ਦੀ ਲਿਆ ਦਿਤੀ ਸੀ ਤਾਂ ਪਾਲੀ ਨੇ ਨਫਰਤ ਨਾਲ ਉਹਦੇ ਵੱਲ ਤੱਕਿਆ । ਪੰਦਰਾਂ ਦਿਹ ਉਹ ਮੰਜੇ ਤੇ ਪਈ ਰਹੀ । ਬੱਚੇ ਉਹਦੇ ਆਲੇ ਦੁਆਲੇ ਫਿਰਦੇ ਰਹੇ ਪਰ ਉਹਦਾ ਕਿਸੇ ਨਾਲ ਵੀ ਬੋਲਣ ਜਾਂ ਤੱਕਣ ਨੂੰ ਦਿਲ ਨਾ

ਕਰਦਾ। ਗਵਾਂਢੀ ਘਰਾਂ ਵਿਚੋਂ ਹਾਸੇ ਦੀ ਆਵਾਜ਼ ਸੁਣ ਕੇ ਉਹਦੇ ਖੋਹ ਪੈਣ ਲਗ ਜਾਂਦੀ, ਮਨ ਭਟਕਦਾ ਰਹਿੰਦਾ।

ਬਿਮਾਰ ਦੀ ਖ਼ਬਰ ਸੁਣ ਮਾਂ ਆਪਣੀ ਧੀ ਦੀ ਖ਼ਬਰ ਨੂੰ ਆਈ। ਪਾਲੀ ਦਾ ਪੀਲਾ ਫਟਕ ਰੰਗ ਤੇ ਉਦਾਸ ਉਦਾਸ ਮੂੰਹ ਦੇਖ ਕੇ ਉਹਦਾ ਕਾਲਜਾ ਖੁੱਸਿਆ।

'ਪਾਲੀ ਮੇਰੀ ਧੀ ਤੈਨੂੰ ਕੀ ਹੋ ਗਿਆ ? ਕੁੜੇ ਮਾਂ ਜਲਗੀ ਨੂੰ ਤੂੰ ਬਿਮਾਰੀ ਦਾ ਸੁਨੇਹਾ ਵੀ ਨਾ ਭੇਜਿਆ।' ਮਾਂ ਨੇ ਧੀ ਨੂੰ ਪਿਆਰ ਦਿੰਦਿਆਂ ਆਖਿਆ।

ਪਾਲੀ ਦੀਆਂ ਅੱਖਾਂ ਡੁਬਡੁਬਾ ਆਈਆਂ, ਪਰ ਬੋਲੀ ਕੁਝ ਨਾ।

ਮਾਂ ਇਧਰ ਉਧਰ ਦੀਆਂ ਗੱਲਾਂ ਕਰਦੀ ਰਹੀ ਤੇ ਪਾਲੀ ਹਾਂ ਹੂੰ ਦਾ ਸੰਖੇਪ ਜਿਹਾ ਉੱਤਰ ਦਿੰਦੀ ਰਹੀ। 'ਪਾਲੀ ਤੈਨੂੰ ਕੀ ਹੋ ਗਿਆ ਏ' ਮਾਂ ਨੇ ਉਸ ਨੂੰ ਡੂੰਘੀਆਂ ਉਦਾਸੀਆਂ ਵਿਚ ਖੋਈ ਦੇਖ ਪੁੱਛਿਆ।

ਉਹਦੀ ਗਲ ਅਣਸੁਣੀ ਕਰ ਉਹ ਬੋਲੀ, 'ਮਾਂ ਜੀ, ਮੈਂ ਮਰ ਜਾਵਾਂ ?'

'ਹੈ ਹੈ ਨੀ ਚੰਦਰੀਏ ! ਕੀ ਭੈੜੇ ਬੋਲ ਮੂੰਹੋਂ ਕੱਢਦੀ ਏਂ ? ਮਰ ਕੇ ਤਾਂ ਅਗਲੀ ਨੇ ਹੀ ਬਥੇਰਾ ਭੁੰਨ ਛੱਡਿਆ ਏ।' ਮਾਂ ਤੜਪ ਕੇ ਬੋਲੀ।

'ਮੈਂ ਜੀ ਕੇ ਵੀ ਕੀ ਕਰਾਂਗੀ ?' ਪਾਲੀ ਨੇ ਅੱਖਾਂ ਭਰ ਕੇ ਆਖਿਆ।

ਮਾਂ ਕਿੰਨਾ ਚਿਰ ਸਿਰ ਫੜ ਕੇ ਬੈਠੀ ਰਹੀ।

ਸ਼ਾਮ ਨੂੰ ਉਹ ਬਲਵੰਤ ਨੂੰ ਆਖਣ ਲੱਗੀ, 'ਭਾਈ ਕਾਕਾ ਮੈਂ ਪਾਲੀ ਨੂੰ ਸਵੇਰੇ ਆਪਣੇ ਨਾਲ ਲੈ ਜਾਣਾ ਏਂ। ਜਦੋਂ ਤਾਈਂ ਠੀਕ ਨਹੀਂ ਹੁੰਦੀ, ਆਪਣੇ ਕੋਲ ਰਖੂੰਗੀ। ਦੇਖ ਤਾਂ ਜੁਆਕੜੀ ਦਾ ਕੀ ਬੁਰਾ ਹਾਲ ਹੋਇਆ ਪਿਆ ਏ।'

'ਪਰ ਮਾਂ ਜੀ, ਪਿਛੋਂ ਬੱਚਿਆਂ ਨੂੰ ਕੌਣ ਸਾਂਭੇਗਾ' ਉਹ ਬੋਲਿਆ।

'ਤੇਰੇ ਬੱਚਿਆਂ ਪਿਛੇ ਮੈ ਆਪਣੀ ਧੀ ਮਾਰ ਲਾਂ। ਇਹ ਵੀ ਤਾਂ ਕਿਸੇ ਦੀ ਧੀਐ' ਮਾਂ ਤੱਤੀ ਹੋ ਕੇ ਬੋਲੀ।

'ਪਰ ਮਰਨ ਵਾਲੀ ਤਾਂ ਭਾਵੇਂ ਕਿਨੀ ਹੀ ਬਿਮਾਰ ਹੋ ਜਾਂਦੀ ਕਦੇ ਪੇਕੀਂ ਜਾਣ ਨੂੰ ਨਹੀਂ ਸੀ ਆਖਦੀ ਹੁੰਦੀ' ਉਹ ਆਖਣ ਲਗਾ।

'ਮਰਨ ਵਾਲੀ ਦੀਆਂ ਗੱਲਾਂ ਮਰਨਵਾਲੀ ਨਾਲ ਗਈਆਂ। ਪੰਜੇ ਉਂਗਲਾਂ

ਇਕਸਾਰ ਨਹੀਂ ਹੁੰਦੀਆਂ । ਨਾਲੇ ਉਹਦਾ ਤਾਂ ਪੱਚੀਆਂ ਵਰ੍ਹਿਆਂ ਦੀ ਦਾ ਮੈਂ ਵਿਆਹ ਕੀਤਾ ਸੀ ਤੇ ਦਸ ਵਰ੍ਹੇ ਆਪਣੇ ਘਰ ਖਾ ਹੰਢਾ ਗਈ- —ਇਸ ਚੌਦਾਂ ਵਰ੍ਹਿਆਂ ਦੀ ਮੇਰੀ ਬਾਲੜੀ ਨੇ ਕਿਸੇ ਦਾ ਕੀ ਦੇਖਿਆ ਏ । ਮੇਰਾ ਤਾਂ ਇਹਦੀ ਸ਼ਕਲ ਦੇਖ ਦੇਖ ਈ ਕਾਲਜਾ ਘਿਰਦਾ ਏ । ਇਓਂ ਤਾਂ ਇਹ ਚੌਂਹ ਮਹੀਨਿਆਂ ਵਿਚ ਹੀ ਮਰ ਮੁਕ ਲਊ ।'

'ਪਰ ਮਾਂ ਜੀ.........।'

'ਪਰ ਮਾਂ ਜੀ ਕੀ ? ਇਹਦੇ ਪਿਓ ਨੇ ਤਾਂ ਕਦੇ ਕਿਸੇ ਨੂੰ ਓਏ ਨਹੀਂ ਸੀ ਆਖਣ ਦਿਤੀ । ਮੇਰੀ ਤਾਂ ਪੁੱਤਾਂ ਵਾਂਗੂੰ ਪਾਲੀ ਹੋਈਐ । ਤੇਰੇ ਜੁਆਕਾਂ ਵਰਗੀ ਹੀ ਕਿਸੇ ਦੀ ਜੁਆਕੜੀ ਏ ਇਹ ਵੀ ।'

ਬਲਵੰਤ ਅਗੋਂ ਕੁਝ ਨਾ ਬੋਲਿਆ । ਫਿਰ ਉਸ ਰਾਤ ਉਸ ਦੇ ਦਿਲ ਵਿਚ ਪਤਾ ਨਹੀਂ ਕੀ ਆਈ ਉਹ ਪਾਲੀ ਕੋਲ ਆ ਕੇ ਬੜਾ ਹੀ ਰੋਇਆ ਆਖੇ 'ਪਾਲੀ ਮੈਨੂੰ ਮੁਆਫ਼ ਕਰਦੇ ।'

ਅਗਲੇ ਦਿਨ ਜਦੋਂ ਮਾਂ ਨੇ ਪਾਲੀ ਨੂੰ ਚਲਣ ਲਈ ਤਿਆਰ ਹੋ ਜਾਣ ਵਾਸਤੇ ਆਖਿਆ ਤਾਂ ਉਹ ਥੋੜਾ ਮੁਸਕਰਾ ਕੇ ਬੋਲੀ... ..'ਨਹੀਂ ਮਾਂ ਜੀ ਮੇਰੇ ਪਿਛੋਂ ਸਾਡਾ ਘਰ ਕੌਣ ਸੰਭਾਲੇਗਾ——ਬਚਿਆਂ ਦਾ ਕੌਣ ਖਿਆਲ ਰਖੂ ?'

ਮਾਂ ਹੱਸ ਪਈ । ਦੋ ਦਿਨ ਰਹਿ ਕੇ ਰਾਜ਼ੀ ਖ਼ੁਸ਼ੀ ਦੀ ਚਿੱਠੀ ਛੇਤੀ ਛੇਤੀ ਪਾਉਣ ਦੀ ਤਾਕੀਦ ਕਰ ਕੇ ਉਹ ਚਲੀ ਗਈ । ਪਾਲੀ ਤੇ ਉਹਦਾ ਪਤੀ ਸਟੇਸ਼ਨ ਤਕ ਉਹਨੂੰ ਛੱਡਣ ਗਏ । ਪਾਲੀ ਅਜ ਬੜੀ ਸੁਹਣੀ ਸੁਹਣੀ ਲੱਗ ਰਹੀ ਸੀ ।

————

# ਬੀਬੀ ਬੱਸੋ

'ਨੀਂ ਤੂੰ ਹੁੰਦੀ ਕੌਣ ਐਂ ਮੈਨੂੰ ਕੁਝ ਆਖਣ ਵਾਲੀ। ਕਿਸੇ ਥਾਉਂ ਦੀ ਝੱਕੀ' ਬੀਬੀ ਬੱਸੋ ਮੋਠ ਛੰਡਦੀ ਛੰਡਦੀ ਬਸੰਤ ਕੌਰ ਆਪਣੀ ਭਰਜਾਈ ਨੂੰ ਬੋਲੀ।

'ਐਮੇਂ ਨਾ ਬੀਬੀ ਬੱਸੋ ਕਲੇਸ ਪਾਇਆ ਕਰ ਵਾਧੂ। ਮੈਂ ਤੈਨੂੰ ਕੀ ਆਖਿਆ ਏ ?' ਬਸੰਤ ਕੌਰ ਨੇ ਆਲੇ ਦੁਆਲੇ ਝਾਕਦਿਆਂ ਆਖਿਆ।

'ਅੱਛਾ। ਤਾਂ ਮੈਂ ਕਲੇਸ ਪਾਉਨੀ ਆਂ, ਹੈ ਹੈ, ਨੀ ਤੈਨੂੰ ਪੈਜੇ ਲੋਹੜਾ ਦੇਖ ਤਾਂ ਕਿਵੇਂ ਝੂਠੇ ਅਜੂਨੇ ਲਾਉਂਦੀ ਐ। ਕਹਿੰਦੀ ਐ ਮੁੜਕੇ ਆ ਕੇ ਨਾ ਵੜੇ ਏਥੇ। ਜਿਦਣ ਤੇਰਾ ਵਾਗਾ ਪਹਿਰਾ ਹੋਊ ਨਾ ਸੱਦੀਂ, ਹਾਲੇ ਤਾਂ ਮੈਂ ਆਪਣੇ ਮਾਪਿਆਂ ਦੇ ਘਰ ਆਉਂਨੀਆਂ। ਤੇਰੇ ਮਾਪਿਆਂ ਵਰਗੇ ਨਹੀਂ ਮੇਰੇ ਮਾਪੇ ਬਈ ਅਗਲਿਆਂ ਦੇ ਮੱਥੇ ਮਾਰ ਮੁੜ ਬਾਤ ਹੀ ਨਹੀਂ ਪੁਛਣਗੇ। ਉਨ੍ਹਾਂ ਤਾਂ ਮਸਾਂ ਜਹਿਮਤ ਗਲੋਂ ਲਾਹੀਐ। ਇਥੇ ਸਾਡੀ ਕਿਸਮਤ ਫੁੱਟ ਗੀ ਜਿਨ੍ਹਾਂ ਦੇ ਪੱਲੇ ਪੈਗੀ' ਬੀਬੀ ਬੱਸੋ ਇਕੋ ਸਾਹ ਕਿਨਾ ਕੁਝ ਆਖ ਗਈ।

'ਬੀਬੀ ਭਲਾ ਕਿਉਂ ਚਿੰਗਾੜੀਆਂ ਛੇੜਦੀ ਏਂ ? ਮੈਂ ਆਖਿਆ ਵੀ ਏ ਕੁਝ ਤੈਨੂੰ'

ਬਸੰਤ ਕੌਰ ਨੇ ਗੁੱਸੇ ਨੂੰ ਵਿਚੇ ਵਿਚ ਪੀ ਕੇ ਆਖਿਆ ।

'ਆਹੋ ਨੀ ਮੈਂ ਹੀ ਚਿੰਗਾੜੀਆਂ ਛੇੜਦੀ ਆਂ । ਤੇਰੇ ਤਾਂ ਮੂੰਹ ਵਿਚ ਜ਼ਬਾਨ ਨਹੀਂ । ਦੇਖ ਤਾਂ ਆਈ ਐ ਕਾਲੀ ਗਊ । ਮੇਰਾ ਹੀ ਸਿਰ ਫਿਰਿਆ ਹੋਇਆ ਐ । ਐਨੀ ਬੋਲਣ ਨੂੰ ਇਹ ਫੂਲਾਂ ਜਾਦੀ ਤਾਂ ਬੋਲਣ ਹੀ ਨਹੀਂ ਜਾਣਦੀ......'

'ਚੁੱਪ ਕਰ ਬੀਬੀ ਤੇਰਾ ਭਰਾ ਆਉਂਦਾ ਏ' ਬਸੰਤ ਕੌਰ ਨੇ ਆਖਿਆ ।

'ਅੱਛਾ, ਹੁਣ ਮੈਨੂੰ ਚੁੱਪ ਕਰਾਉਂਦੀ ਐ । ਬੋਲ ਨਾ ਹੁਣ ਪਤੰਦਰ ਦੇ ਸਾਹਮਣੇ । ਘੰਟੇ ਭਰ ਦੀ ਲੱਗੀ ਪਈ ਐ ਮੇਰਾ ਅੱਗਾ ਪਿੱਛਾ ਪੁਣਨ । ਇਥੇ ਦੋ ਦਿਨ ਦੀ ਖਾਤਰ ਆ ਕਾਹਦਾ ਜਾਦੀਦੇ ਨੱਕ ਦਮ ਕਰ ਦਿੰਦੀਐ ਗਏ ਖਲਣੇ ਦੀ ।' ਬੀਬੀ ਬੱਸੋ ਹੋਰ ਵੀ ਤੇਜ਼ ਹੋ ਕੇ ਬੋਲਣ ਲੱਗੀ ।

'ਕੀ ਗੱਲ ਏ ਬੀਬੀ ਬੱਸੋ ? ਕੀਹਦੀ ਅੱਜ ਕੰਬਖ਼ਤੀ ਲਿਆਂਦੀ ਹੋਈ ਏ ?' ਕਰਮ ਸਿਉਂ ਉਹਦਾ ਭਰਾ ਹੱਸ ਕੇ ਆਖਣ ਲੱਗਿਆ ।

'ਆਹੋ ਵੇ ਮੁੰਡਿਆ ਹੁਣ ਤੈਂ ਵੀ ਤੀਮੀਂ ਦਾ ਈ ਹਮੈਤੀ ਹੋਣਾ ਸੀ । ਮੇਰੇ ਤਾਂ ਲੇਖ ਹੀ ਸੜ ਗਏ । ਰੱਬਾ ਜਾ ਵੱਡੇ ਨੇ ਵੀ ਮੇਰੇ ਕੋਲੋਂ ਗਿਣ ਗਿਣ ਬਦਲੇ ਲਏ ਨੇ । ਭੱਠੀ ਦੀ ਖਿਲ ਵਾਂਗੂ ਭੁੰਨ ਛੱਡਿਆ ਏ । ਉਥੇ ਬੁੜ੍ਹੀ ਕੀੜੇ ਪੈਣ ਜੋਗੀ ਨਹੀਂ ਸਾਹ ਲੈਣ ਦਿੰਦੀ ਇਥੇ ਆਈ ਦਾ ਏ ਤਾਂ ਇਹ ਕਲਜੋਗਣ ਚਿੰਬੜ ਜਾਂਦੀ ਐ । ਇਦੂੰ ਤਾਂ ਮੈਂ ਖੂਹ ਖਾਤੇ ਵਿਚ ਹੀ ਡਿਗ ਕੇ ਮਰ ਜਾਮਾਂ ।' ਬੀਬੀ ਬੱਸੋ ਗੁੱਸੇ ਵਿਚ ਕਹੀ ਗਈ ।

'ਤੂੰ ਗੱਲ ਤਾਂ ਦੱਸ ਬੀਬੀ । ਕਿਸੇ ਦੀ ਕੀ ਮਜਾਲ ਏ ਪਈ ਤੈਨੂੰ ਕੁਝ ਆਖ ਦੇਵੇ' ਕਰਮ ਸਿਉਂ ਹੱਸ ਕੇ ਬੋਲਿਆ ।

'ਦੱਸਾਂ ਕੀ ਜਣਦਿਆਂ ਦਾ ਸਿਰ । ਮੈਨੂੰ ਪਤਾ ਏ ਬਈ ਮੇਰੀ ਕਿਸੇ ਸੁਣਨੀ ਹੈ ਨਹੀਂ । ਸਾਰੇ ਆਖ ਦਿੰਦੇ ਨੇ ਕਿ ਮੈਨੂੰ ਤਾਂ ਲੜਨ ਦੀ ਆਦਤ ਹੀ ਹੈ । ਇਸੇ ਖਾਤਰ ਤਾਂ ਉਹ ਤੇਰੀ ਵੱਡ ਵਡੇਰੀ ਪੁਠਪੈਰੀ ਵੀ ਸਿਰ ਗਲੀਆਂ ਕਰਦੀ ਐ । ਲੋਕਾਂ ਦੀਆਂ ਬਹੂਆਂ ਨੇ ਸੱਸ ਨਨਾਣ ਦੇ ਪੈਰ ਧੋ ਧੋ ਪੀਂਦੀਆਂ ਨੇ । ਜੇ ਕਿਸੇ ਘਰਾਣੇ ਦੀ ਹੋਵੇ ਤਾਂ ਕਦਰ ਕਰਤੂਤ ਜਾਣੇ । ਉਦੋਂ ਐਮੀ ਕਹੇ ਕਹਾਏ ਸਾਕ ਲੈ ਲਿਆ ਨਮੋ ਪਿੰਡੋਂ, ਚੰਗਾ ਭਲਾ ਲੰਬੜਦਾਰ ਆਪਣੀ ਕੁੜੀ ਦਾ ਸਾਕ ਕਰਦਾ ਸੀ ।'

'ਚਲ ਛੱਡ ਬੀਬੀ ਇਹ ਗੱਲਾਂ, ਜਾਣਦੇ ਮੋਠ ਵੀ ਆਪੇ ਛੰਡੇ ਜਾਣਗੇ। ਤੂੰ ਹੱਥ ਮੂੰਹ ਧੋ ਲੈ ਫੇਰ ਰੋਟੀ ਖਾਈਏ' ਕਰਮ ਸਿਉਂ ਨੇ ਉਹਦੇ ਕੋਲ ਬੈਠਦਿਆਂ ਆਖਿਆ।

'ਵੇ ਕਿਵੇਂ ਛੱਡਾਂ ਤੇਰੀ ਰਕਾਨ ਤਾਂ ਕਰਦਿਆਂ ਕਰਦਿਆਂ ਸਿਰ ਵਿਚ ਜੁੱਤੀਆਂ ਲਾਉਂਦੀ ਐ' ਉਹ ਬੋਲੀ।

'ਦੇਖ ਬੀਬੀ ਮੇਰਾ ਨਾਉਂ ਨਾ ਬੱਦੂ ਕਰ ਮੈਂ ਤੈਨੂੰ ਕੁਝ ਨਹੀਂ ਆਖਦੀ' ਬਸੰਤ ਕੌਰ ਕਪਾਹ ਬੇਲਦੀ ਬੇਲਦੀ ਬੋਲੀ।

'ਦੇਖ ਲੈ ਵੀਰਾ ਤੇਰੇ ਸਾਹਮਣੇ ਹੀ ਮੇਰੇ ਮੂੰਹ ਵਿਚ ਹੱਥ ਦੇਣ ਆਉਂਦੀ ਐ। ਮੈਂ ਤਾਂ ਆਪਣੀ ਇੱਜ਼ਤ ਤੋਂ ਡਰਦੀ ਕਦੇ ਮੂੰਹੋਂ ਨਹੀਂ ਬਿਰਕਦੀ। ਇਹ ਫੇਰ ਵੀ ਮੇਰੀ ਗੁੱਤ ਪਟਣ ਆਉਂਦੀ ਐ। ਜਾਂ ਵੱਡਿਆਂ ਪਿਛਲਿਆਂ ਜੇ ਕੋਈ ਲੇਖਣ ਦਿੱਤਾ ਹੋਵੇ ਤਾਂ ਜਾਣੇ ਬਈ ਸੱਸ ਨਨਾਣ ਨਾਲ ਕਿਵੇਂ ਵਰਤੀਦਾ ਐ' ਬੀਬੀ ਬੱਸੋ ਬਸੰਤ ਕੌਰ ਵੱਲ ਘੂਰ ਘੂਰ ਝਾਕਦੀ ਬੋਲੀ।

'ਚੁੱਪ ਕਰ ਬੀਬੀ ਮੇਰੇ ਮਾਪਿਆਂ ਨੂੰ ਗਾਲ੍ਹਾਂ ਕੱਢਣ ਦੀ ਕੋਈ ਲੋੜ ਨਹੀਂ' ਬਸੰਤ ਕੌਰ ਨੇ ਜ਼ਰਾ ਹਰਖ ਕੇ ਆਖਿਆ।

'ਗਾਹਾਂ ਕੰਮ ਕਰ ਨੀਂ ਦੇਖੇ ਨੇ ਇਹਦੇ ਮਾਪੇ ਵੱਡੇ ਧਨਾਢ। ਵਿਆਹ ਨੂੰ ਚਾਰ ਟੂਮੜੀਆਂ ਤਾਂ ਸਰੀਆਂ ਨਹੀਂ ਸਨ। ਵੱਛੇ ਵਰਗੀ ਸਾਡੇ ਮੱਥੇ ਮਾਰੀ ਸੀ। ਹੁਣ ਆ ਗਈ ਐ ਮਾਪਿਆਂ ਦੀ ਹਮੈਤਣ।'

'ਜਿੰਨਾ ਖੁ ਸਰਦਾ ਏ ਸਾਰੇ ਈ ਮਾਪੇ ਦਿੰਦੇ ਨੇ। ਬਹੁਤਾ ਲੈਣਾ ਸੀ ਕੋਈ ਹੋਰ ਘਰ ਟੋਲ ਲੈਂਦੇ' ਬਸੰਤ ਕੌਰ ਨੇ ਕਰਮ ਸਿਉਂ ਤੋਂ ਡਰਦਿਆਂ ਇੰਨਾ ਆਖ ਹੀ ਦਿੱਤਾ।

'ਦੇਖ ਲੈ ਕਰਮ ਸਿਆਂ ਹੁਣ ਤੇਰੇ ਸਾਹਮਣੇ ਹੀ ਕਿਵੇਂ ਲੁਤਰ ਲੁਤਰ ਜ਼ਬਾਨ ਮਾਰਦੀ ਐ। ਹੈ ਕਿਸੇ ਬੜੇ ਛੋਟੇ ਦੀ ਸ਼ਰਮ ? ਬਚਨੀ ਦੀ ਨੂੰਹ ਐ ਮੂੰਹ ਵਿਚ ਸਾਬਤਾ ਬੋਲ ਨਹੀਂ। ਸਾਡੀ ਕਿਸਮਤ ਵਿਚ ਧਰੀ ਪਈ ਸੀ। ਇਹ ਸਾਰੇ ਪਿੰਡ ਦਾ ਖੋਰ। ਨਾ ਅਕਲ ਨਾ ਸ਼ਕਲ। ਬੋਲਣ ਨੂੰ ਦਸਾਂ ਵਰਗੀ ਐ' ਬੀਬੀ ਬੱਸੋ ਉੱਚੀ ਉੱਚੀ ਆਖੀ ਗਈ।

'ਚੰਗਾ ਬੀਬੀ ਜੇ ਇਹ ਤੇਰੇ ਨਾਲ ਲੜਦੀ ਐ ਤਾਂ ਇਹਨੂੰ ਪੇਕੀਂ ਭੇਜ ਦਿੰਨੇ ਆਂ' ਕਰਮ ਸਿਉਂ ਨੇ ਆਖਿਆ।

'ਇਹਦੇ ਨਾਲ ਲੜਦੀਐ ਮੇਰੀ ਜੁੱਤੀ। ਇਹਦੇ ਵਰਗੀਆਂ ਹਜ਼ਾਰ ਚੂਹੜੀਆਂ ਚਮਿਆਰੀਆਂ ਫਿਰਦੀਆਂ ਨੇ। ਮੈਨੂੰ ਕੀ ਜਾਂਦੀ ਐ ਜਾਵੇ ਰਹਿੰਦੀਐ ਰਹੇ।'

'ਅੱਛਾ ਆ ਜਾ ਬੀਬੀ ਰੋਟੀ ਖਾ ਲੈ' ਕਰਮ ਸਿਉਂ ਨੇ ਆਖਿਆ।

'ਮੈਂ ਨਹੀਂ ਭਾਈ ਇਹਦੇ ਹੱਥ ਦੀ ਰੋਟੀ ਖਾਣੀ। ਇਹ ਤਾਂ ਹੁਣੇ ਮਾਨ ਨਹੀਂ ਫੇਰ ਤਾਂ ਆਖੂਗੀ, ਮੈਂ ਪਕੱਾ ਪਕੱਾ ਮੂੰਹ ਮੱਥਾ ਡੰਮ੍ਹਦੀ ਰਹੀ।' ਬੀਬੀ ਬੱਸੋ ਬੋਲੀ।

'ਬੀਬੀ ਤੂੰ ਕਮਲੀ ਨਾ ਬਣ। ਉਹਦੀ ਕੀ ਮਜਾਲ ਐ ਜੋ ਤੈਨੂੰ ਕੁਝ ਆਖੇ' ਕਰਮ ਸਿਉਂ ਨੇ ਰੋਟੀ ਖਾਂਦਿਆਂ ਆਖਿਆ।

'ਆਹੋ ਤੂੰ ਦੇਖ ਲਈ ਉਹ ਭਲੀ ਮਾਣਸ। ਤੇਰੇ ਅਗੇ ਹੀ ਉਹ ਮੇਸਨੀ ਬਣੀ ਰਹਿੰਦੀ ਐ। ਅਗੋਂ ਪਿਛੋਂ ਦੇਖਿਆ ਕਰ ਕਿਵੇਂ ਝਾਟੇ ਦੇ ਬਾਲ ਚੁਗਦੀ ਐ। ਪਰ ਕਿਸੇ ਤੇ ਕੀ ਹਰਖ ਮਾਖ਼ਤਾ ਆਪਣਾ ਲਿਖਿਆ ਭੋਗਣਾ ਐਂ। ਮੈਂ ਤਾਂ ਖ਼ਬਰੈ ਪਿਛਲੇ ਜਨਮ ਖੋਟੇ ਕਰਮ ਕਰ ਕੇ ਜੰਮੀਆਂ। ਹਰ ਥਾਉਂ ਧੱਕੇ ਹੀ ਪੈਂਦੇ ਨੇ। ਉਥੇ ਅਮਰੋ ਮਾਹੀ ਸਾਰੇ ਟੱਬਰ ਨੂੰ ਮੇਰੇ ਸਿਰ ਤੇ ਚੜ੍ਹਾਈ ਰਖਦੀ ਐ। ਸੋਚਿਆ ਸੀ ਮਾਮੇ ਦੀ ਧੀ ਦਾ ਹੀ ਸਾਕ ਲੈ ਜਾ ਕੋਈ ਹੋਰ ਵੀ ਤਾਂ ਆਊ। ਪਰ ਮੈਨੂੰ ਕੀ ਪਤਾ ਸੀ, ਇਹ ਵੀ ਮੇਰੇ ਖੁਰ ਵੱਢੂ। ਅਮਰੋ ਬੰਦੀਏ ਮੇਰ ਨਾਲ ਕਰਨ ਵਾਲੀਏ ਕੀੜੇ ਪੈਣਗੇ ਤੇਰੇ।' ਬੀਬੀ ਬੱਸੋ ਕਹਿੰਦੀ ਗਈ।

'ਚੱਲ ਛੱਡ ਪਰੇ ਬੀਬੀ ਕਾਹਨੂੰ ਕਲਪਦੀ ਏਂ' ਆਖਦਿਆਂ ਹੱਥ ਧੋ ਕਰਮ ਸਿਉਂ ਤਾਂ ਖੂਹ ਤੇ ਗੇੜਾ ਮਾਰਨ ਚਲਿਆ ਗਿਆ।

ਬਸੰਤ ਕੌਰ ਅੰਦਰ ਭਾਂਡੇ ਮਾਂਜਣ ਜਾ ਲੱਗੀ ਸੀ। ਬੀਬੀ ਬੱਸੋ ਨੇ ਆਲੇ ਦੁਆਲੇ ਤੱਕਿਆ ਕਿ ਹੁਣ ਉਹ ਕੀਹਦੇ ਨਾਲ ਗੱਲ ਕਰੇ। ਉਹਨੂੰ ਲੱਗਦਾ ਸੀ ਜਿਵੇਂ ਉਹਦਾ ਮਨ ਭਰਿਆ ਪਿਆ ਏ। ਇਨੇ ਨੂੰ ਧਰਤੀ ਸੁੰਘਦਾ ਸੁੰਘਦਾ ਇਕ ਕੁੱਤਾ ਕਰਮ ਸਿਉਂ ਦੇ ਝੂਠੇ ਭਾਂਡੇ ਆ ਚੱਟਣ ਲਗਿਆ। ਬੀਬੀ ਬੱਸੋ ਨੇ ਅਜਿਹਾ ਕਸ ਕੇ ਭੂਕਣਾ ਉਹਦੇ ਲੱਕ ਵਿਚ ਮਾਰਿਆ ਕਿ ਉਹ ਚਊਂ ਚਊਂ ਕਰਦਾ ਬਾਹਰ ਨੂੰ ਨੱਠ ਗਿਆ।

'ਘੇਸੂ ਲਗਣੇ ਮੁੱਕਦੇ ਕਿਹੜੇ ਹਨ। ਪਹਿਰ ਹੋ ਗਿਆ ਛੰਡਦੀ ਨੂੰ' ਛੱਜ ਨੂੰ ਪਰੇ ਸੁਟਦਿਆਂ ਬੀਬੀ ਬੱਸੋ ਬੋਲੀ।

ਇਨੇ ਨੂੰ ਬਾਹਰੋਂ ਗਊ ਆ ਗਈ। ਬੀਬੀ ਬੱਸੋ ਉਹਨੂੰ ਕੀਲੇ ਤੇ ਬੰਨ੍ਹਣ ਲੱਗੀ। ਗਊ ਖ਼ਬਰੇ ਹਥ ਪਛਾਣਦੀ ਸੀ, ਉਹਨੇ ਬੀਬੀ ਬੱਸੋ ਵੱਲ ਕੌੜ ਕੌੜ ਝਾਕ-ਦਿਆਂ ਇਕ ਛੱੜ ਮਾਰ ਹੀ ਦਿੱਤੀ। ਬੀਬੀ ਬੱਸੋ ਨੂੰ ਰੋਹ ਚੜ੍ਹ ਗਿਆ। ਫਉੜਾ ਚੁਕ ਕੇ ਜਿਉਂ ਲੱਗੀ ਮਾਰਨ ਮਾਰੀ ਹੀ ਗਈ। ਖੜਕਾ ਸੁਣ ਉਹਦੀ ਮਾਂ ਆ ਗਈ। ਬੀਬੀ ਬੱਸੋ ਤੋਂ ਫਉੜਾ ਖੋਹ ਕੇ ਬੋਲੀ 'ਹੈ ਹੈ ਨੀ ਹੈਂਸਿਆਰੀਏ। ਗਊ ਦੀ ਜਾਈ ਨੂੰ ਕਿਵੇਂ ਕਸਾਈਆਂ ਵਾਂਗ ਕੁੱਟਣ ਲੱਗੀ ਐਂ।'

'ਆਹੋ ਜੇ ਤੂੰ ਨਹੀਂ ਮੈਨੂੰ ਕਸਾਇਣ ਆਖੇਂਗੀ ਤਾਂ ਹੋਰ ਕੌਣ ਆਖੂਗਾ, ਤਾਹੀਓਂ ਤਾਂ ਬਸੰਤੀ ਮਾਹੀ ਵੀ ਮੇਰੇ ਸਿਰ ਵਿਚ ਗਲੀਆਂ ਕਰਦੀਐ। ਸਵੇਰ ਦੀ ਮੈਂ ਚੁੱਪ ਕਰਕੇ ਸੁਣੀ ਗਈ ਆਂ ਉਹਨੇ ਮੇਰਾ ਅੱਗਾ ਪਿਛਾ ਪੁਣ ਕੇ ਰੱਖ ਦਿੱਤਾ ਐ—ਮੇਰੀ ਵੀ ਕੋਈ ਜੀਵਤ ਐ ਜਿਹੜਾ ਉਠਦਾ ਐ ਸੌ ਸੌ ਆਖ ਦਿੰਦਾ ਐ। ਹੇ ਰਾਮ! ਏਦੂੰ ਤਾਂ ਤੂੰ ਮੇਰੇ ਮੂੰਹ ਤੇ ਈ ਪੜਦਾ ਪਾ ਦੇ!'

'ਚੁੱਪ ਕਰ ਕੁੜੇ ਮੈਂ ਜਾਣਦੀਆਂ ਬਹੂ ਨੂੰ। ਸਤਿਆਮਾਨ ਨੇ ਕਦੇ ਅੱਖ ਉਚੀ ਨਹੀਂ ਕੀਤੀ। ਤੂੰ ਲੋਕਾਂ ਦੇ ਘਰੀਂ ਜਾ ਕੇ ਦੇਖ ਕੀ ਛਿਤਰੀਂ ਦਾਲ ਵੰਡੀਦੀ ਐ—ਮੇਰੀ ਤਾਂ ਨੂੰਹ ਬਚਾਰੀ ਗਊ ਐ। ਦੂਜਾ ਹਰਫ ਕਿਹੜਾ ਉਲਟਾਉਂਦੀ ਐ' ਬੀਬੀ ਬੱਸੋ ਦੀ ਮਾਂ ਨੇ ਆਖਿਆ।

'ਅੱਛਾ ਤਾਂ ਤੈਨੂੰ ਵੀ ਉਹਨੇ ਭਿਤੀਆਂ ਪੜ੍ਹਾ ਲਈਆਂ। ਮੈਨੂੰ ਨਹੀਂ ਸੀ ਪਤਾ ਕਿ ਸਾਰਾ ਟੱਬਰ ਹੱਥ ਤੇ ਕਰ ਰਖਿਆ ਏ ਖੇਖਣਹਾਰੀ ਨੇ। ਚਲਿਤਰ ਤਾਂ ਬਥੇਰੇ ਆਉਂਦੇ ਨੇ ਫੂਣੇਹਾਰੀ ਨੂੰ। ਚੰਗਾ ਮੈਂ ਹੀ ਭਲਕੇ ਇਥੋਂ ਚਲੀ ਜਾਊਂ। ਤੁਸੀਂ ਰਾਜ਼ੀ ਹੋ ਜਾਇਓ। ਮੈਂ ਹੀ ਸਭ ਦੇ ਅੱਖ ਤਿਣ ਰੜਕਦੀਆਂ। ਹਾਏ ਹਾਏ ਰੱਬਾ! ਮੇਰੇ ਤਾਂ ਸਾਰੇ ਹੀ ਵੈਰੀ ਨੇ।' ਬੀਬੀ ਬੱਸੋ ਪੱਲੇ ਨਾਲ ਅੱਖਾਂ ਪੂੰਝਦੀ ਬੋਲੀ।

'ਲੈ ਬੀਬੀ ਰੋਟੀ ਖਾ ਲੈ' ਥਾਲੀ ਮੂਹਰੇ ਰਖਦਿਆਂ ਬਸੰਤ ਕੌਰ ਨੇ ਆਖਿਆ।

'ਫੂਕ ਨੀ ਪਰੇ। ਮੈਂ ਜਾਣੀ ਇਹਦੀਆਂ ਰੋਟੀਆਂ ਤੇ ਹੀ ਬੈਠੀ ਆਂ। ਵੱਡੀ

ਚਲਿਤਰੋਂ ਹੁਣ ਚੰਗੀ ਬਣ ਬਣ ਦਖਾਉਂਦੀ ਐ' ਥਾਲੀ ਪਰੇ ਧਕਦਿਆਂ ਬੀਬੀ ਬੱਸੋ ਬੋਲੀ।

'ਨਾ ਬੀਬੀ ਹਰਖ ਨਹੀਂ ਕਰੀਦਾ' ਬਾਹਰੋਂ ਬੀਹੀ ਵਿਚੋਂ ਇਕ ਗਵਾਂਢਣ ਨੇ ਆਖਿਆ।

'ਹੱਛਾ ਨੀ ਤੂੰ ਆ ਗੀ ਮੈਨੂੰ ਮੱਤਾਂ ਦੇਣ ਵਾਲੀ। ਪਹਿਲਾਂ ਆਪਣੇ ਮੰਜੇ ਹੇਠ ਤਾਂ ਸੋਟੀ ਫੇਰ ਲੈ। ਖਸਮ ਤੋਂ ਨਿੱਤ ਛਿੱਤਰ ਖਾਂਦੀ ਐਂ। ਪੁੱਤ ਨੂੰਹ ਕਦੇ ਮੂੰਹੋਂ ਨਹੀਂ ਬੁਲਾਉਂਦੇ। ਅਖੇ ਤੂੰ ਕੌਣ ਮੈਂ ਖਾਹ ਮੁਖਾਹ। ਆਪਣਾ ਕੰਮ ਕਰ ਇਥੇ ਨਹੀਂ ਤੇਰੀ ਚੌਧਰ ਪੁਗਣੀ' ਬੀਬੀ ਬੱਸੋ ਤੇਜ਼ ਹੋ ਕੇ ਬੋਲੀ।

'ਲੈ ਬੀਬੀ ਮੈਂ ਤੈਨੂੰ ਕੋਈ ਮਰ ਫਿਟ ਆਖਿਐ ਤੂੰ ਤਾਂ ਐਮੀਂ ਗਲ ਪੈਨੀਐਂ' ਗਵਾਂਢਣ ਬੋਲੀ।

'ਤੂੰ ਮਰ ਫਿਟ ਆਖਣ ਵਾਲੀ ਹੁੰਦੀ ਕੌਣ ਐ ਨੀ ਮੈਨੂੰ। ਕੁਝ ਆਖ ਤਾਂ ਦੇਖ ਜੇ ਖਾਖਾਂ ਨਾ ਪਾੜ ਦਿਆਂ। ਮੈਂ ਤੇਰੇ ਘਰ ਖਾਣ ਨਹੀਂ ਜਾਂਦੀ। ਮੈਂ ਤੇਰੀ ਨਣਦ ਅਤਰੀ ਵਰਗੀ ਨਹੀਂ ਬਈ ਚੁਪ ਕਰ ਕੇ ਸੁਣੀ ਜਾਊਂਗੀ। ਮੈਂ ਹਲਕ ਵਿਚ ਦੇ ਦੂੰ ਡੰਡਾ ਕੋਈ ਆਖੇ ਤਾਂ ਸਹੀ ਕੁਝ' ਬੀਬੀ ਬੱਸੋ ਬੋਲੀ ਗਈ।

'ਬੇਬੇ ਘਰ ਤੈਨੂੰ ਕੋਈ ਸਦਦਾ ਏ' ਬਸੰਤ ਕੌਰ ਨੇ ਅੱਖ ਦੇ ਇਸ਼ਾਰੇ ਨਾਲ ਗਵਾਂਢਣ ਨੂੰ ਚਲੀ ਜਾਣ ਲਈ ਆਖਿਆ।

'ਦੇਖ ਲੈ ਮਾਂ ਉਹ ਇਹਦੇ ਸਾਹਮਣੇ ਮੈਨੂੰ ਕੀ ਕੀ ਆਖ ਗਈ ਐ। ਇਹਦੀ ਸ਼ਹਿ ਤੋਂ ਬਿਨਾਂ ਥੋੜੇ ਚਬਰ ਚਬਰ ਜ਼ਬਾਨ ਮਾਰਦੀ ਸੀ। ਨਹੀਂ ਉਹਦੀ ਕੋਈ ਜਾ ਏ। ਇਹ ਸੁੰਨ ਵੱਟਾ ਹੋਈ ਸੁਣਦੀ ਰਹੀ। ਮੇਰੇ ਸਾਹਮਣੇ ਇਹਨੂੰ ਕੋਈ ਮਾੜਾ ਚੰਗਾ ਬੋਲ ਜਾਵੇ ਤਾਂ, ਜੇ ਢਿੱਡ ਨਾ ਪਾੜ ਦਿਆਂ। ਇਹ ਮਜੌਰਾਂ ਵਾਂਗ ਮੂੰਹ ਕੰਨੀ ਤਕਦੀ ਰਹੀ—ਮੇਰਾ ਨਹੀਂ ਹੁਣ ਏਥੇ ਘੜੀ ਵੀ ਰਹਿਣ ਦਾ ਹੱਜ। ਇਹੋ ਜਿਹੀ ਕੁੱਤੇ ਖਾਣੀ ਨਹੀਂ ਮੈਥੋਂ ਕਰਵਾ ਹੁੰਦੀ। ਮੈਂ ਭਲਕੇ ਹੀ ਤੁਰ ਜਾਊਂਗੀ।' ਬੀਬੀ ਬੱਸੋ ਕਹਿੰਦੀ ਗਈ।

ਬਸੰਤ ਕੌਰ ਕੋਠੇ ਤੇ ਕਪਾਹ ਸੁਕਣੀ ਪਾਉਣ ਚਲੀ ਗਈ। ਮੁੜਦੀ ਨੂੰ ਅੰਦਰਲੀ ਕੋਠੜੀ ਕੋਲ ਉਹਨੂੰ ਉਹਦੀ ਸੱਸ ਮਿਲੀ।

'ਮਾਂ, ਬੀਬੀ ਪਹਿਲਾਂ ਤੋਂ ਇਹੋ ਜਿਹੀ ਐ—ਮੇਰਾ ਮਤਲਬ ਗੁੱਸੇ ਵਾਲੀ ਐ' ਉਹਨੇ ਆਪਣੀ ਸੱਸ ਨੂੰ ਪੁਛਿਆ।

'ਕੁੜੇ ਕਾਹਨੂੰ ਬਸੰਤ ਕੁਰੇ। ਚੰਦਰੀ ਚੰਗੀ ਭਲੀ ਸੀ। ਇਕ ਤਾਂ ਰੱਬ ਨੇ ਘਰ ਦੇ ਭਾਗ ਨਾ ਲਾਏ ਜੁਆਕ ਨਾ ਕੋਈ ਹੋਇਆ। ਉਤੋਂ ਸੱਸ ਚੰਦਰੀ ਕਾਉਂ ਖਾ ਕੇ ਜੰਮੀ ਹੋਈ ਐ ਸਾਰਾ ਦਿਨ ਲੜਦੀ ਰਹਿੰਦੀ ਐ। ਫੇਰ ਉਲਾਦ ਕੰਨੀਓਂ ਜਿਹੜਾ ਉਪਰ ਦੀ ਖੂਹ ਪੱਟਿਆ ਗਿਆ। ਉਹ ਦੇ ਨਾਲ ਵੀ ਇਹਦੇ ਦਿਲ ਨੂੰ ਬੜਾ ਧੱਕਾ ਲਗਿਆ। ਚੰਦਰੀ ਦੀ ਕਿਸਮਤ ਹੀ ਭੈੜੀ ਐ। ਹੁਣ ਅੱਕੀ ਹੀ ਰਹਿੰਦੀ ਐ। ਭਲਾ ਰੱਬ ਅਗੇ ਕੀਹਦਾ ਜ਼ੋਰ। ਸਾਨੂੰ ਤਾਂ ਤਪਿਆਂ ਨੂੰ ਤਾਉਂਦੀ ਐ। ਕੁੜੇ ਬਹੂ ਤੂੰ ਹਰਖ ਨਾ ਕਰੀਂ ਉਹ ਤਾਂ ਸਬ ਨਾਲ ਹੀ ਇਉਂ ਕਰਦੀ ਐ। ਉਥੇ ਅਗਲੇ ਕਦ ਸਹਿੰਦੇ ਨੇ ਫੇਰ ਇਥੇ ਆ ਕੇ ਗੁੱਸਾ ਕਢਦੀ ਐ———ਨਾ ਮੇਰੀ ਧੀ ਤੂੰ ਕੋਈ ਗੱਲ ਚਿੱਤ ਨਾ ਲਿਆਈਂ———' ਉਹਨੇ ਤਰਲੇ ਨਾਲ ਆਖਿਆ।

ਅਗਲੇ ਦਿਨ ਜਦੋਂ ਬੀਬੀ ਬੱਸੋ ਲੜਨ ਲਗੀ ਤਾਂ ਬਸੰਤ ਕੌਰ ਅਗੋਂ ਹੱਸ ਪਈ।

'ਦੇਖ ਮਾਂ ਕਿਤੇ ਖੋਤੀ ਵਾਂਗੂੰ ਦੰਦ ਕੱਢੀ ਜਾਂਦੀ ਐ। ਮੈਂ ਜਾਣੇ ਇਹਦੀ ਸਾਲੀ ਲੱਗਦੀਆਂ। ਕਿਸੇ ਛੋਟੇ ਬੜੇ ਦਾ ਲਿਹਾਜ਼ ਕਿਹੜਾ ਹੈ। ਸੋਚਦੀ ਐ, ਪਈ ਕੁੱਤੀ ਭੌਂਕਦੀਆਂ। ਬਸ ਹੁਣ ਨਹੀਂ ਮੈਂ ਰਹਿਣਾ ਭਾਵੇਂ ਕਿਸੇ ਖੂਹ ਖਾਤੇ ਮਰਾਂ ਇਥੋਂ ਤੁਰ ਜਾਣਾ ਏ' ਆਖਦਿਆਂ ਉਸ ਆਪਣੀ ਗੰਢੜੀ ਚੁੱਕ ਲਈ।

'ਨਹੀਂ ਬੀਬੀ ਮੈਂ ਨਹੀਂ ਅਜੇ ਪੰਜ ਦਸ ਦਿਨ ਜਾਣ ਦੇਣਾ' ਬਸੰਤ ਕੌਰ ਨੇ ਦਾਈਏ ਨਾਲ ਆਖਿਆ।

ਬੀਬੀ ਬੱਸੋ ਦੇ ਪਤਾ ਨਹੀਂ ਕੀ ਮਨ ਆਈ ਕਿ ਉਹ ਬਸੰਤ ਕੌਰ ਦੇ ਗੱਲ ਲੱਗ ਕੇ ਭੁੱਬਾਂ ਮਾਰ ਕੇ ਰੋ ਪਈ। ਰੋਈ ਹੀ ਜਾਵੇ। ਉਹਦੀ ਮਾਂ ਨੇ ਬਥੇਰਾ ਆਖਿਆ 'ਕੁੜੇ ਬੱਸੋ ਬੱਸ ਕਰ ਕਿਉਂ ਅੱਖਾਂ ਗਾਲਦੀ ਐਂ' ਪਰ ਉਹ ਚੁੱਪ ਹੀ ਨਾ ਕਰੇ ਬੱਸ ਰੋਈ ਹੀ ਜਾਵੇ।

————

# ਮੇਰਾ ਵਿਆਹ

ਪਿਆਰੇ ਪਾਪਾ ਜੀ,

ਤੁਸੀਂ ਮੇਰਾ ਖ਼ਤ ਪੜ੍ਹ ਕੇ ਹੈਰਾਨ ਤੇ ਹੋਵੋਗੇ । ਬੜੀ ਵਾਰੀ ਦਿਲ ਕੀਤਾ ਕਿ ਤੁਹਾਨੂੰ ਖ਼ਤ ਲਿਖਾਂ ਪਰ ਫਿਰ ਇਹ ਸੋਚਿਆ ਕਿ ਜੇ ਬੀ ਜੀ ਨੂੰ ਪਤਾ ਲੱਗ ਗਿਆ ਉਹ ਦੁਖੀ ਹੋਣਗੇ । ਬੜੀ ਵਾਰੀ ਦਿਲ ਕੀਤਾ ਕਿ ਉਨ੍ਹਾਂ ਤੋਂ ਤੁਹਾਡੇ ਬਾਰੇ ਕੁਝ ਪੁੱਛਾਂ ਪਰ ਜਦੋਂ ਵੀ ਮੈਂ ਗੱਲ ਛੇੜਦੀ ਹਾਂ ਉਹ ਬੜੇ ਔਖੇ ਹੋ ਜਾਂਦੇ ਨੇ ਤੇ ਮੈਂ ਗਲ ਵਿਚ ਹੀ ਛੱਡ ਦੇਂਦੀ ਹਾਂ ।

ਪਾਪਾ ਜੀ । ਬੀ ਜੀ ਕਦੇ ਤੁਹਾਨੂੰ ਬੁਰਾ ਨਹੀਂ ਆਖਦੇ ਉਹ ਆਪ ਵੀ ਬੜੇ ਚੰਗੇ ਨੇ । ਫਿਰ......ਫਿਰ ।

ਤੁਹਾਨੂੰ ਤਾਂ ਪਾਪਾ ਜੀ ਹੁਣ ਤੀਕ ਮੈਂ ਭੁੱਲ ਵੀ ਗਈ ਹੋਵਾਂਗੀ ? ਬਹੁਤ ਛੋਟੀ ਸਾਂ ਜਦੋਂ ਤੁਸੀਂ ਤੇ ਬੀ ਜੀ ਹਮੇਸ਼ਾਂ ਲਈ ਨਿਖੜ ਗਏ । ਹੁਣ ਤੇ ਮੈਂ ਬੜੀ ਵੱਡੀ ਹੋ ਗਈ ਹਾਂ । ਥੋੜ੍ਹੇ ਦਿਨ ਹੋਏ ਸਾਡੇ ਘਰ ਇਕ ਜ਼ਨਾਨੀ ਆਈ ਸੀ । ਜਦੋਂ ਮੈਂ ਕਾਲਜ ਤੋਂ ਆਈ ਬੀ ਜੀ ਉਹਦੇ ਨਾਲ ਗੱਲਾਂ ਕਰਕੇ ਰੋ ਰਹੇ ਸਨ । ਮੈਨੂੰ ਦੇਖ ਕੇ ਉਹ ਬੋਲੀ, 'ਇਹ ਤੇ ਜਮਾਂ ਆਪਣੇ ਪਿਓ ਵਰਗੀ ਨਿਕਲ ਆਈ ਐ ।' ਕੀ ਸੱਚੀ

ਮੁੱਚੀ ਪਾਪਾ ਜੀ ਮੈਂ ਤੁਹਾਡੇ ਵਰਗੀ ਹਾਂ ?

ਮੇਰਾ ਬੜਾ ਦਿਲ ਕੀਤਾ ਉਹਦੇ ਨਾਲ ਤੁਹਾਡੀਆਂ ਕਿੰਨੀਆਂ ਸਾਰੀਆਂ ਗੱਲਾਂ ਕਰਾਂ । ਤੁਹਾਡੇ ਬਾਰੇ ਬੜਾ ਕੁਝ ਪੁੱਛਾਂ, ਪਰ ਬੀ ਜੀ ਨੇ ਮੈਨੂੰ ਚਾਹ ਬਣਾਉਣ ਭੇਜ ਦਿੱਤਾ ਪਰ ਫਿਰ ਵੀ ਆਨੀਂ ਬਹਾਨੀਂ ਆਈ ਨੂੰ, ਮੈਨੂੰ ਸੁਣ ਗਿਆ ਕਿ ਤੁਸੀਂ ਪਟਿਆਲੇ ਕਾਲਜ ਵਿਚ ਪੜ੍ਹਾਂਦੇ ਹੋ । ਪਟਿਆਲੇ ਤੋਂ ਲੁਧਿਆਣੇ ਦਾ ਸਿਰਫ਼ ਦੋ ਘੰਟੇ ਦਾ ਹੀ ਸਫ਼ਰ ਏ । ਕਿੰਨੇ ਵਰ੍ਹੇ ਲੰਘ ਗਏ ਨੇ ਪਾਪਾ ਜੀ, ਪਰ ਇਹ ਦੋ ਘੰਟੇ ਲੰਘ ਕੇ ਤੁਸੀਂ ਕਦੇ ਸਾਡੇ ਕੋਲ ਨਾ ਆਏ । ਬੀ ਜੀ ਨਾਲ ਤੁਹਾਡੀਆਂ ਲੱਖ ਨਾਰਾਜ਼ਗੀਆਂ ਹੋਣਗੀਆ ਪਰ ਪਾਪਾ ਜੀ ਮੈਂ ਵੀ ਤੁਹਾਨੂੰ ਕਦੇ ਯਾਦ ਨਹੀਂ ਆਉਂਦੀ ? ਕੀ ਮੇਰੇ ਜਿੱਡੀ ਕਿਸੇ ਕੁੜੀ ਨੂੰ ਦੇਖ ਕੇ ਕਦੇ ਖ਼ਿਆਲ ਨਹੀਂ ਆਉਂਦਾ ਕਿ ਮੇਰੀ ਧੀ ਵੀ ਕਿਤੇ ਹੈ ? ਪਰ ਪਾਪਾ ਜੀ ਮੈਨੂੰ ਤੇ ਤੁਸੀਂ ਬੜੇ ਹੀ ਯਾਦ ਆਉਂਦੇ ਰਹਿੰਦੇ ਓ ।

ਕਿੰਨੇ ਮਹੀਨੇ ਹੋਏ ਅਸੀਂ ਦੋ ਕੁੜੀਆਂ ਤੇ ਇਕ ਸਾਡੀ ਪ੍ਰਫੈਸਰ ਪਟਿਆਲੇ ਕਾਲਜ ਵਿਚ ਪੰਜਾਬੀ ਵਾਦ ਵਿਵਾਦ ਪ੍ਰਤਿਯੋਗਤਾ ਵਿਚ ਹਿੱਸਾ ਲੈਣ ਆਈਆਂ ਸੀ । ਕੀ ਤੁਸੀਂ ਉਸ ਵੇਲੇ ਉਥੇ ਸੀ ? ਮੈਨੂੰ ਬੜਾ ਕੁੱਛ ਹੋ ਰਿਹਾ ਹੈ ਕਿ ਕਾਸ਼ ! ਮੈਨੂੰ ਉਦੋਂ ਪਤਾ ਹੁੰਦਾ ਕਿ ਤੁਸੀਂ ਇਥੇ ਹੋ । ਮੈਂ ਆਪ ਆ ਕੇ ਤੁਹਾਨੂੰ ਬੁਲਾ ਲੈਂਦੀ ।

ਕਈ ਵਾਰ ਕਿਤੇ ਗੱਡੀ ਵਿਚ, ਸੜਕ ਤੇ ਜਾਂ ਸਿਨੇਮਾ ਵਿਚ ਜਦੋਂ ਕਿਸੇ ਚੰਗੇ ਜਿਹੇ ਬੰਦੇ ਨੂੰ ਦੇਖਦੀ ਹਾਂ ਤਾਂ ਖਿਆਲ ਆਉਂਦਾ ਏ, 'ਸ਼ਾਇਦ ਮੇਰੇ ਪਾਪਾ ਜੀ ਇਹੋ ਜਿਹੇ ਹੋਣ— ਸ਼ਾਇਦ ਇਹੀ ਮੇਰੇ ਪਾਪਾ ਜੀ ਹੋਣ ਤੇ ਉਦੋਂ ਬੜਾ ਹੀ ਦਿਲ ਕਰਦਾ ਹੁੰਦਾ ਏ ਜਾਣੀ ਉਸ ਓਪਰੇ ਬੰਦੇ ਦੇ ਹੀ ਗਲ ਨੂੰ ਜਾ ਚੰਬੜਾਂ । ਪਰ ਇਸ ਤਰ੍ਹਾਂ ਕਰਨਾ ਬੜਾ ਗਲਤ ਹੁੰਦਾ ਏ ਪਾਪਾ ਜੀ । ਇਸੇ ਤਰ੍ਹਾਂ ਇਕ ਵਾਰੀ ਇਕ ਬੰਦੇ ਵਲ ਸ਼ਾਇਦ ਮੈਂ ਬੜਾ ਚਿਰ ਤਕਦੀ ਰਹੀ । ਬੱਸ ਵਿਚੋਂ ਉਤਰਨ ਲੱਗਿਆਂ ਮਲ-ਕੜੇ ਉਹ ਮੇਰੇ ਹੱਥ ਵਿਚ ਇਕ ਚਿੱਟ ਦੇ ਗਿਆ । ਲਿਖਿਆ ਸੀ ਸ਼ਾਮ ਨੂੰ ਘੰਟਾ ਘਰ ਕੋਲ ਤੇਰਾ ਇੰਤਜ਼ਾਰ ਕਰਾਂਗਾ । ਕਿੱਡੀ ਬੇਹੂਦਾ ਗੱਲ ਹੈ ? ਮੈਨੂੰ ਤੇ ਤੁਹਾਨੂੰ ਦਸ-ਦਿਆਂ ਵੀ ਸ਼ਰਮ ਲਗਦੀ ਏ । ਬੀ ਜੀ ਠੀਕ ਹੀ ਆਖਦੇ ਹੁੰਦੇ ਨੇ ਕਿ ਜ਼ਮਾਨਾ ਖੋਟਾ ਏ । ਉਸ ਦਿਨ ਮੈਨੂੰ ਬੜਾ ਹੀ ਰੋਣਾ ਆਇਆ । ਸ਼ਾਇਦ ਉਹ ਜਾਣਦਾ ਸੀ ਕਿ

ਸਾਡੇ ਘਰ ਉਹਦੇ ਜੁੱਤੀਆਂ ਲਾਉਣ ਵਾਲਾ ਕੋਈ ਨਹੀਂ ਤਦੇ ਹੌਂਸਲਾ ਕੀਤਾ। ਪਰ ਸ਼ਕਲ ਤੋਂ ਤਾਂ ਉਹ ਕਾਫ਼ੀ ਵਡੇਰੀ ਉਮਰ ਦਾ ਲਗਦਾ ਸੀ।

ਹਾਂ ਸੱਚ, ਪਾਪਾ ਜੀ ਮੇਰੀ ਕਲਾਸ ਦੀ ਇਕ ਕੁੜੀ ਤੁਹਾਡੇ ਕਾਲਜ ਵਿਚੋਂ ਹਟ ਕੇ ਆਈ ਹੈ। ਮੈਂ ਤੁਹਾਡੇ ਸ਼ਹਿਰ ਦੇ ਪ੍ਰੋਫੈਸਰਾਂ ਦੀਆਂ ਕਿੰਨੀਆਂ ਸਾਰੀਆਂ ਗੱਲਾਂ ਉਸ ਤੋਂ ਪੁਛਦੀ ਰਹੀ। ਸੋਚਦੀ ਸਾਂ ਤੁਹਾਡਾ ਵੀ ਉਹ ਜ਼ਿਕਰ ਕਰੇਗੀ। ਉਹਨੇ ਦਸਿਆ ਤੁਸੀਂ ਪੜ੍ਹਾਂਦੇ ਬੜਾ ਡਾਂਟਦੇ ਓ। ਲੋਕਾਂ ਦੀਆਂ ਧੀਆਂ ਦਾ ਤਾਂ ਤੁਸੀਂ ਏਨਾ ਖ਼ਿਆਲ ਰਖਦੇ ਓ, ਕਦੇ ਤੁਹਾਨੂੰ ਆਪਣੀ ਧੀ ਯਾਦ ਨਹੀਂ ਆਉਂਦੀ ?

ਪਾਪਾ ਜੀ ਉਹ ਕੁੜੀ ਦਸਦੀ ਸੀ ਤੁਹਾਡੀ ਇਕ ਛੋਟੀ ਜਿਹੀ ਧੀ ਏ ਤੇ ਇਕ ਪੁੱਤਰ ਏ। ਮੈਂ ਉਨ੍ਹਾਂ ਨੂੰ ਦੇਖਿਆ ਨਹੀਂ ਪਰ ਕਈ ਵਾਰੀ ਬੜਾ ਦਿਲ ਕਰਦਾ ਏ ਮੇਰੇ ਵੀ ਨਿੱਕੇ ਭੈਣ ਭਰਾ ਹੋਣ। ਕਦੇ ਉਹ ਮੈਥੋਂ ਸਵਾਲ ਸਮਝਣ। ਕਦੇ ਮੈਂ ਉਨ੍ਹਾਂ ਨੂੰ ਸਕੂਲ ਲਈ ਤਿਆਰ ਕਰਾਂ। ਕਦੇ ਕਦੇ ਅਸੀਂ ਇਕੱਠੇ ਸਿਨਮਾਂ ਦੇਖਣ ਜਾਈਏ।

ਪਾਪਾ ਜੀ ਕਹਿੰਦੇ ਨੇ ਦੂਜਾ ਵਿਆਹ ਕਰਨ ਵੇਲੇ ਤੁਸੀਂ ਉਨ੍ਹਾਂ ਲੋਕਾਂ ਨਾਲ ਵਾਇਦਾ ਕੀਤਾ ਸੀ ਕਿ ਤੁਸੀਂ ਆਪਣੀ ਪਹਿਲੀ ਘਰ ਵਾਲੀ ਤੇ ਧੀ ਨਾਲ ਕੋਈ ਵਸਤਾ ਨਹੀਂ ਰਖੋਗੇ। ਪਾਪਾ ਜੀ ਦੂਜੇ ਬੀ ਜੀ ਕਿਤੇ ਮੇਰੀ ਇਸ ਚਿੱਠੀ ਨੂੰ ਦੇਖ ਕੇ ਵੀ ਨਾਰਾਜ਼ ਤਾਂ ਨਹੀਂ ਹੋ ਜਾਣਗੇ ? ਜੇ ਭਲਾ ਕਦੇ ਮੈਂ ਤੁਹਾਡੇ ਸ਼ਹਿਰ ਆਵਾਂ। ਤੁਹਾਨੂੰ ਮਿਲਣ ਤੁਹਾਡੇ ਘਰ ਵੀ ਆ ਜਾਵਾਂ। ਕੀ ਦੂਜੇ ਬੀ ਜੀ ਤੁਹਾਨੂੰ ਬਹੁਤ ਗੁਸੇ ਹੋਣਗੇ ? ਕੀ ਫਿਰ ਤੁਸੀਂ ਮੈਨੂੰ ਝਿੜਕਾਂ ਦੇ ਕੇ ਮੋੜ ਦਿਓਗੇ ? ਪਾਪਾ ਜੀ ਜੇ ਕਦੇ ਇਕ ਵਾਰੀ, ਬਸ ਇਕੋ ਵਾਰੀ ਤੁਸੀਂ ਮੈਨੂੰ ਬੁਕਲ ਵਿਚ ਲੈ ਕੇ ਘੁੱਟ ਕੇ ਪਿਆਰ ਕਰ ਲਵੋ ਮੈਂ ਰੱਜ ਜਾਵਾਂ। ਫਿਰ ਭਾਵੇਂ ਤੁਸੀਂ ਕਿਤੇ ਵੀ ਰਹੋ ਮੈਨੂੰ ਯਕੀਨ ਹੋ ਜਾਵੇ ਕਿ ਤੁਸੀ ਮੈਨੂੰ ਪਿਆਰ ਕਰਦੇ ਹੋ।

ਪਾਪਾ ਜੀ ਮੈਂ ਇਹ ਕਦੇ ਨਹੀਂ ਚਾਹੁੰਦੀ ਕਿ ਤੁਹਾਡੇ ਘਰ ਵਿਚ ਕੋਈ ਕਲੇਸ਼ ਪਵੇ ਪਰ ਫਿਰ ਵੀ ਦਿਲ ਕਰਦਾ ਏ ਤੁਸੀਂ ਦੂਜੇ ਬੀ ਜੀ ਨੂੰ ਪੁਛ ਕੇ ਹੀ ਇਕ ਵਾਰੀ ਮੈਨੂੰ ਮਿਲਣ ਆ ਜਾਓ। ਉਹ ਵੀ ਤੇ ਇਕ ਔਰਤ ਏ, ਇਕ ਮਾਂ ਏ। ਸਿਰਫ਼ ਇਕੋ ਵਾਰੀ ਪਾਪਾ ਜੀ।

ਮੈਂ ਬੀ ਜੀ ਨੂੰ ਇਕ ਵਾਰੀ ਆਖਿਆ, 'ਬੀ ਜੀ ਮੇਰਾ ਪਾਪਾ ਜੀ ਨੂੰ ਮਿਲਣ

ਨੂੰ ਬੜਾ ਦਿਲ ਕਰਦਾ ਏ।' ਉਹ ਰੋ ਪਏ ਤੇ ਨਾਲ ਹੀ ਆਖਣ ਲੱਗੇ, 'ਜਿਨ੍ਹਾਂ ਦੇ ਪਿਓ ਮਰ ਜਾਂਦੇ ਨੇ ਉਨ੍ਹਾਂ ਨੂੰ ਵੀ ਤੇ ਸਰ ਜਾਂਦਾ ਏ......।' ਮੇਰਾ ਦਿਲ ਕੰਬ ਗਿਆ। ਮੈਂ ਕਿੰਨਾ ਚਿਰ ਦਿਲ ਵਿਚ ਰੱਬ ਅੱਗੇ ਅਰਦਾਸ ਕਰਦੀ ਰਹੀ ਕਿ ਹੇ ਰੱਬਾ ਮੇਰੇ ਪਾਪਾ ਜੀ ਨੂੰ ਤਾਂ ਕਦੇ ਕੁਝ ਨਾ ਹੋਵੇ।

ਇਕ ਵਾਰੀ ਸਾਡੇ ਗਵਾਂਢੀਆਂ ਦੀ ਕੁੜੀ ਨੇ ਮੈਥੋਂ ਪੁਛਿਆ ਕਿ ਤੇਰੇ ਪਾਪਾ ਜੀ ਕਿਥੇ ਰਹਿੰਦੇ ਨੇ ? ਕੀ ਕਰਦੇ ਨੇ ? ਉਹ ਕਦੇ ਤੁਹਾਨੂੰ ਮਿਲਣ ਕਿਉਂ ਨਹੀਂ ਆਉਂਦੇ ? ਕੋਈ ਉੱਤਰ ਮੈਥੋਂ ਬਣ ਨਾ ਆਇਆ ਪਤਾ ਨਹੀਂ ਸੱਚ ਮੁੱਚ ਹੀ ਉਹਨੂੰ ਕੁਝ ਪਤਾ ਨਹੀਂ ਸੀ ਜਾਂ ਕਈ ਵਾਰੀ ਜਾਣ ਬੁਝ ਕੇ ਲੋਕ ਅਜਿਹੀਆਂ ਗਲਾਂ ਛੇੜ ਲੈਂਦੇ ਨੇ। ਭਾਵੇਂ ਮੈਂ ਸਮਝਦੀ ਹਾਂ ਕਿ ਨਿੱਤ ਦੀ ਖਲਜੱਗਣ ਨਾਲੋਂ ਚੰਗਾ ਏ ਜੇ ਨਾ ਨਿਭੇ ਤਾਂ ਰਾਹ ਨਖੇੜ ਲਏ ਜਾਣ। ਪਰ ਫਿਰ ਵੀ ਜਦੋਂ ਕੋਈ ਪੁੱਛ ਲੈਂਦਾ ਏ ਤਾਂ ਬੜਾ ਔਖਾ ਲਗਦਾ ਏ ।

ਪਤਾ ਨਹੀਂ ਕਿਉਂ ਪਾਪਾ ਜੀ ਕਈ ਵਾਰੀ ਬੀ ਜੀ ਖ਼ਾਹਮੁਖ਼ਾਹ ਹੀ ਗੁੱਸੇ ਹੋਣ ਲੱਗ ਜਾਂਦੇ ਨੇ। ਜੀ ਆਪਦਾ ਠੀਕ ਨਹੀਂ ਹੁੰਦਾ ਤੇ ਗੁੱਸਾ ਮੇਰੇ ਤੇ ਕੱਢਦੇ ਨੇ। ਇਕ ਉਨ੍ਹਾਂ ਦੇ ਸਕੂਲ ਦੀ ਨਵੀਂ ਹੈੱਡਮਾਸਟਰਨੀ ਬੜਾ ਤੰਗ ਕਰਦੀ ਰਹਿੰਦੀ ਏ। ਜੇ ਤੁਸੀਂ ਸਾਡੇ ਨਾਲ ਹੁੰਦੇ ਫੇਰ ਭਲਾ ਉਨ੍ਹਾਂ ਨੂੰ ਨੌਕਰੀ ਕਰਨ ਦੀ ਕੀ ਲੋੜ ਸੀ। ਕਈ ਵਾਰੀ ਮੇਰਾ ਬੜਾ ਦਿਲ ਕਰਦਾ ਹੁੰਦਾ ਏ ਕਿਸੇ ਚੀਜ਼ ਨੂੰ। ਬੀ ਜੀ ਲੈ ਕੇ ਨਹੀ ਦਿਦੇ। ਜੇ ਲੈ ਕੇ ਦਿੰਦੇ ਨੇ ਤਾਂ ਬਕਸ ਵਿਚ ਰਖ ਲੈਂਦੇ ਨੇ ਤੇ ਆਖਦੇ ਨੇ ਇਹ ਮੇਰੇ ਵਿਆਹ ਤੇ ਦਿਤੀ ਜਾਵੇਗੀ। ਮੇਰੇ ਵਿਆਹ ਤੇ ਤਾਂ ਤੁਸੀਂ ਆਵੋਗੇ ? ਇਕ ਦਿਨ ਜਦੋਂ ਕਿਤੇ ਥਾਂ ਦੇਖਣ ਜਾਣਾ ਸੀ ਬੀ ਜੀ ਅੰਦਰਲਾ ਕੁੰਡਾ ਅੜਾ ਤੁਹਾਡੀ ਤਸਵੀਰ ਬਕਸ ਵਿਚੋਂ ਕੱਢ ਬੜਾ ਚਿਰ ਰੋਂਦੇ ਰਹੇ। ਮੈਂ ਝੀਥ ਵਿਚੋਂ ਦੇਖਿਆ ਸੀ। ਜੇ ਬੀ ਜੀ ਨੇ ਵਿਆਹ ਤੇ ਨਾ ਬੁਲਾਇਆ ਮੈਂ ਖ਼ਤ ਲਿਖ ਦਿਆਂਗੀ ਪਾਪਾ ਜੀ ਤੁਸੀਂ ਜ਼ਰੂਰ ਆ ਜਾਣਾ ਨਹੀਂ ਤੇ ਲੋਕੀ ਕੀ ਆਖਣਗੇ ?

ਪਾਪਾ ਜੀ ਤੁਸੀਂ ਸਾਡੇ ਸ਼ਹਿਰ ਦੀ ਬਦਲੀ ਕਿਉਂ ਨਹੀਂ ਕਰਵਾ ਲੈਂਦੇ ? ਭਾਵੇਂ ਸਾਡੇ ਘਰ ਕਦੇ ਨਾ ਆਉਣਾ। ਸਾਡੇ ਨਾਲ ਕਦੇ ਨਾ ਬੋਲਣਾ, ਪਰ ਤੁਹਾਡੀ ਸੁਖ ਸਾਂਦ ਦਾ ਤਾਂ ਪਤਾ ਲਗਦਾ ਰਹਿਆ ਕਰੇਗਾ। ਪਾਪਾ ਜੀ ! ਪ੍ਰਮਾਤਮਾ ਦੀ ਕਸਮ

ਤੁਸੀਂ ਮੈਨੂੰ ਬਹੁਤ ਹੀ ਪਿਆਰੇ ਹੋ। ਕੀ ਚਿੱਠੀ ਦਾ ਜਵਾਬ ਦਿਓਗੇ ? ਪਾਪਾ ਜੀ .........? ਕਈ ਵਾਰੀ ਤੇ ਮੈਨੂੰ ਤੁਹਾਡੇ ਤੇ ਗੁੱਸਾ ਵੀ ਬੜਾ ਆਉਂਦਾ ਏ ਕਿ ਬੀ ਜੀ ਨਾਲ ਭਾਵੇਂ ਤੁਹਾਡੇ ਲੱਖ ਗੁੱਸੇ ਗਿਲੇ ਹੋਣ ਪਰ ਮੈਂ ਤੇ ਤੁਹਾਡਾ ਕੁਝ ਨਹੀਂ ਵਿਗਾੜਿਆ ਸੀ। ਮੈਂ ਤੇ ਤੁਹਾਡੀ ਧੀ ਹਾਂ। ਫਿਰ ਵੀ ਤੁਸੀਂ ਕਦੇ ਮੈਨੂੰ ਯਾਦ ਨਾ ਕੀਤਾ। ਕਦੇ ਮੈਨੂੰ ਮਿਲਣ ਨਾ ਆਏ। ਕਿਡ ਨਿਰਮੋਹੇ ਹੋ ਤੁਸੀਂ। ਪਰ ਧੀਆਂ ਨੂੰ ਤਾਂ ਮਾਪਿਆਂ ਦੀ ਨਿਤ ਲੋੜ ਹੁੰਦੀ ਏ। ਮੈਂ ਕਿਵੇਂ ਸਾਹ ਲਵਾਂ ?

ਪਾਪਾ ਜੀ ਇਕੋ ਵਾਰੀ, ਬਸ ਇਕੋ ਵਾਰੀ ਮਿਲਣ ਆ ਜਾਓ।

—ਤੁਹਾਡੀ ਬੇਟੀ ਰਜਨੀ

ਚਿੱਠੀ ਲਿਖ ਕੇ ਕਈ ਦਿਨ ਰਜਨੀ ਸੋਚਦੀ ਰਹੀ ਕਿ ਚਿੱਠੀ ਪਾਵਾਂ ਕਿ ਨਾ। ਪਰ ਇਕ ਦਿਨ ਹੌਂਸਲਾ ਕਰਕੇ, ਧੜਕਦੇ ਦਿਲ ਨਾਲ ਉਹ ਆਪਣੀ ਬੀ ਜੀ ਤੋਂ ਚੋਰੀ ਚਿੱਠੀ ਪਾ ਆਈ। ਚਿੱਠੀ ਪਾਉਣ ਸਾਰ ਹੀ ਉਸ ਨੂੰ ਡਰ ਜਿਹਾ ਲੱਗਿਆ ਕਿ ਪਤਾ ਨਹੀਂ ਪਾਪਾ ਜੀ ਕੀ ਆਖਣਗੇ। ਪਤਾ ਨਹੀਂ ਬੀਬੀ ਜੀ ਕਿੰਨੇ ਕੁ ਗੁੱਸੇ ਹੋਣਗੇ। ਉਸਦਾ ਦਿਲ ਕੀਤਾ ਕਿ ਕਿਵੇਂ ਨਾ ਕਿਵੇਂ ਚਿੱਠੀ ਰਸਤੇ ਵਿਚ ਹੀ ਗੁੰਮ ਹੋ ਜਾਵੇ।

ਪਰ ਫਿਰ ਉਹ ਉਤਾਵਲੀ ਹੋ ਕੇ ਉੱਤਰ ਉਡੀਕਣ ਲੱਗੀ। ਕਦੇ ਦਰਵਾਜ਼ਾ ਖੜਕਦਾ ਉਹ ਚੌਂਕ ਕੇ ਉਠਦੀ ਕਿ ਕਿਤੇ ਉਹਦੇ ਪਾਪਾ ਜੀ ਹੀ ਆਏ ਹੋਣ। ਕਦੇ ਕਾਉਂ ਕੁਰਲਾਂਦਾ ਉਹ ਸਧਰਾਈਆਂ ਅੱਖਾਂ ਨਾਲ ਤਕਦੀ ਕਿ ਕਿਤੇ ਉਹਦੇ ਪਾਪਾ ਜੀ ਦੇ ਆਉਣ ਦਾ ਸੁਨੇਹਾ ਲੈ ਕੇ ਆਇਆ ਹੋਵੇ। ਕਦੇ ਪਰਾਤ ਵਿਚੋਂ ਆਟਾ ਭੁੜਕਦਾ ਉਹ ਇਕ ਜਣੇਂ ਦੀ ਰੋਟੀ ਵਧ ਤਿਆਰ ਕਰ ਲੈਂਦੀ ਕਿ ਕਿਤੇ ਉਸ ਵੇਲੇ ਤਿਆਰ ਕਰਦਿਆਂ ਦੇਰ ਨਾ ਹੋ ਜਾਵੇ।

ਆਥਣ ਸਵੇਰ ਦੋ ਵੇਲੇ ਹੁਣ ਉਹ ਘਰ ਨੂੰ ਝਾੜਦੀ ਪੂੰਝਦੀ। ਬੈਠਣ ਵਾਲੇ ਕਮਰੇ ਦੇ ਭਾਰੀ ਪੜਦੇ ਵੀ ਉਹਨੇ ਆਪੇ ਘਰ ਧੋ ਲਏ ਕਿ ਧੋਬੀ ਸ਼ਾਇਦ ਕਈ ਦਿਨਾਂ ਮਗਰੋ ਲਿਆਵੇ। ਬੀਬੀ ਜੀ ਦੇ ਬੁੜ ਬੁੜ ਕਰਦਿਆਂ ਹੀ ਉਹ ਨਵਾਂ ਟੀ ਸੈੱਟ ਲੈ ਆਈ।

ਰਾਤੀਂ ਸੁੱਤਿਆਂ ਸੁੱਤਿਆਂ ਕਦੇ ਉਹਨੂੰ ਸੁਪਨਾ ਆਉਂਦਾ ਜਾਣੀ ਸੋਨੇ ਦੀ

ਬੱਘੀ ਵਿਚ ਬੈਠ ਕੇ ਉਹਦੇ ਪਾਪਾ ਜੀ ਆਏ ਨੇ। ਉਹਦੇ ਲਈ ਬੜੇ ਹੀ ਰੇਸ਼ਮੀ ਕਪੜੇ, ਮੋਤੀਆਂ ਦਾ ਹਾਰ ਤੇ ਸੁਹਣੀਆਂ ਕਿਤਾਬਾਂ ਲਿਆਏ ਨੇ। ਕਦੇ ਸੁਪਨਾ ਆਉਂਦਾ ਜਾਣੀਂ ਉਨ੍ਹਾਂ ਨੇ ਦੋ ਸਿਪਾਹੀਆਂ ਨੂੰ ਹੁਕਮ ਦਿਤਾ ਕਿ ਇਸ ਲੜਕੀ ਨੇ ਮੇਰੀ ਨੀਂਦ ਖ਼ਰਾਬ ਕੀਤੀ ਹੈ ਲੈ ਜਾਓ ਫੜ ਕੇ। ਕਦੇ ਉਹ ਬੜੀ ਖੁਸ਼ ਹੁੰਦੀ ਤੇ ਕਦੇ ਡਾਢੀ ਬੇਚੈਨ।

ਉਡੀਕਦਿਆਂ ਉਡਕਦਿਆਂ ਕਾਲਜ ਵਿਚ ਇਕ ਦਿਨ ਚਿੱਠੀ ਉਹਦੇ ਨਾਂ ਦੀ ਆਈ। ਚਿੱਠੀ ਫੜਦਿਆਂ ਹੀ ਉਹਦਾ ਦਿਲ ਜ਼ੋਰ ਜ਼ੋਰ ਨਾਲ ਧੱਕ ਧੱਕ ਕਰਨ ਲਗ ਪਿਆ। ਛੁਟੀ ਲੈ ਕੇ ਉਹ ਘਰ ਆ ਗਈ। ਬੀ ਜੀ ਉਹਦੇ ਸਕੂਲ ਗਏ ਹੋਏ ਸਨ। ਕਾਹਲੀ ਕਾਹਲੀ ਉਹਨੇ ਚਿੱਠੀ ਖੋਲ੍ਹੀ ਲਿਖਿਆ ਸੀ......।

ਪਿਆਰੀ ਬੇਟੀ ਰਜਨੀ,

ਚਿੱਠੀ ਤੇਰੀ ਮਿਲੀ। ਬੇਟੀ ਤੂੰ ਮੈਨੂੰ ਬਹੁਤ ਪਿਆਰੀ ਏਂ। ਤੂੰ ਯਾਦ ਵੀ ਬੜੀ ਵਾਰੀ ਆ ਜਾਂਦੀ ਏਂ, ਪਰ ਰਾਣੀ ਤੂੰ ਮੇਰੀਆਂ ਮਜਬੂਰੀਆਂ ਨਹੀਂ ਸਮਝਦੀ ਇਸ ਕਰਕੇ ਗਿਲੇ ਕਰਦੀ ਏਂ।

ਕੁਝ ਗਲਤ ਫ਼ਹਿਮੀਆਂ ਜਾਂ ਬਦਕਿਸਮਤੀ ਕਰ ਕੇ ਤੇਰੇ ਬੀ ਜੀ ਤੇ ਮੇਰੇ ਰਾਹ ਨਿਖੜ ਗਏ। ਤੇਰੇ ਬੀ ਜੀ ਮੇਰੇ ਕੋਲੋਂ ਚਲੇ ਗਏ। ਸ਼ਾਇਦ ਔਖੇ ਹੋ ਕੇ। ਉਹ ਤੈਨੂੰ ਵੀ ਨਾਲ ਲੈ ਗਏ। ਜਦੋਂ ਗੁਸਿਆਂ ਗਿਲਿਆਂ ਦੀ ਗਰਮੀ ਦਿਮਾਗ ਵਿਚੋਂ ਉਤਰੀ ਤਾਂ ਮੈਨੂੰ ਪਤਾ ਲਗਿਆ ਮੇਰੀ ਦੁਨੀਆਂ ਸੁੰਨੀ ਹੋ ਗਈ ਸੀ। ਮੈਂ ਬੜਾ ਔਖਾ ਹੋਇਆ ਇਕ ਦੋ ਬੰਦਿਆਂ ਰਾਹੀਂ ਤੇਰੇ ਬੀ ਜੀ ਨੂੰ ਸੁਨੇਹੇ ਵੀ ਭੇਜੇ ਕਿ ਗੁਸੇ ਗਿਲੇ ਭੁੱਲ ਆ ਜਾਣ। ਉਨ੍ਹਾਂ ਜ਼ਨਾਨੀਆਂ ਵਾਲਾ ਹੱਠ ਕਰ ਲਿਆ ਤੇ ਮੈਂ ਚਾਹੁੰਦਾ ਹੋਇਆ ਵੀ ਆਪ ਨਾ ਲੈਣ ਜਾ ਸਕਿਆ। ਫ਼ਿਰ ਨਫ਼ਰਤਾਂ ਵਧਦੀਆਂ ਗਈਆਂ ਤੇ ਫਿਰ ਮੇਰੇ ਘਰਦਿਆਂ ਹੋਰ ਵਿਆਹ ਲਈ ਜ਼ੋਰ ਪਾਇਆ। ਇਸ ਤਰ੍ਹਾਂ ਮੈਨੂੰ ਤੇਰੇ ਨਵੇਂ ਬੀ ਜੀ ਦੇ ਘਰਦਿਆਂ ਨਾਲ ਕੁਝ ਵਾਇਦੇ ਵੀ ਕਰਨੇ ਪਏ।

ਬੜੇ ਚੰਗੇ ਨੇ ਤੇਰੇ ਇਹ ਬੀ ਜੀ। ਮੈਂ ਉਨ੍ਹਾਂ ਨਾਲ ਦਗ਼ਾ ਨਹੀਂ ਕਰ ਸਕਦਾ। ਮੈਂ ਉਸ ਔਰਤ ਦਾ ਬੜਾ ਹੀ ਰਿਣੀ ਹਾਂ। ਉਹ ਮੇਰੀਆਂ ਔਖਾਂ ਸਮਝਦੀ ਏ

ਤੇ ਮੈਨੂੰ ਸਹਾਰਾ ਦੇਂਦੀ ਏ। ਮੈਂ ਕਦੇ ਕੁਝ ਉਹਨੂੰ ਔਖਿਆਂ ਕਰਨ ਵਾਲਾ ਕੰਮ ਨਹੀਂ ਕਰ ਸਕਦਾ।

ਹਾਂ ਤੇਰੇ ਵਿਆਹ ਬਾਰੇ ਉਸਨੇ ਆਖ ਦਿਤਾ ਏ ਕਿ ਮੈਂ ਚਲਿਆ ਜਾਵਾਂ। ਜੋ ਕੁਝ ਸਰੇ ਦੇ ਵੀ ਆਵਾਂ। ਪਰ ਇਕੋ ਵਾਰ ਬਸ। ਸੋ ਬੇਟੀ ਮੈਂ ਤੇਰੇ ਵਿਆਹ ਤੇ ਹੀ ਆਵਾਂਗਾ।

ਇਸ ਤਰ੍ਹਾਂ ਦੀਆਂ ਹੋਰ ਚਿਠੀਆਂ ਲਿਖ ਕੇ ਤੂੰ ਪਰੇਸ਼ਾਨ ਨਾ ਕਰੀਂ ਤੇ ਨਾ ਹੀ ਆਪਣੇ ਬੀ ਜੀ ਤੋਂ ਉਹਨਾਂ ਦੀ ਪਿਛਲੀ ਜ਼ਿੰਦਗੀ ਬਾਰੇ ਸਵਾਲ ਪੁੱਛ ਪੁੱਛ ਔਖਿਆਂ ਕਰੀਂ।

ਬੜੇ ਪਿਆਰ ਨਾਲ ਤੇਰੇ ਪਾਪਾ ਜੀ ?

ਚਿੱਠੀ ਪੜ੍ਹਦਿਆਂ ਇਕ ਵਾਰੀ ਤੇ ਰਜਨੀ ਨੂੰ ਰੋਣਾ ਆ ਗਿਆ ਪਰ ਫਿਰ ਉਹ ਮੁਸਕਰਾ ਪਈ।

ਉਸੇ ਸ਼ਾਮ ਬੜੇ ਚਾਉ ਨਾਲ ਉਹਨੇ ਆਪਣੇ ਬੀ ਜੀ ਨੂੰ ਆਖਿਆ, 'ਬੀ ਜੀ ਤੁਸੀਂ ਮੇਰਾ ਵਿਆਹ ਕਦੋਂ ਕਰੋਗ ?'

ਬੀ ਜੀ ਦੋ ਪਲ ਹੈਰਾਨੀ ਨਾਲ ਉਹਦੇ ਵਲ ਤਕਦੇ ਰਹੇ ਤੇ ਫਿਰ ਹੱਸ ਪਏ।

———

# ਝਟਕਈ ਦਾ ਮੁੰਡਾ

ਪਟਿਆਲੇ ਦੇ ਅਨਾਰਦਾਣੇ ਚੌਕ ਦੇ ਮੋੜ ਤੇ ਉਨ੍ਹਾਂ ਦੀ ਦੁਕਾਨ ਹੈ। ਦੁਕਾਨਾਂ ਤਾਂ ਭਾਵੇਂ ਕੋਲ ਹੀ ਇਕ ਦੋ ਹੋਰ ਵੀ ਹਨ, ਪਰ ਮਹਾਂ ਸਿੰਘ ਝਟਕਈ ਦੀ ਦੁਕਾਨ ਬਾਰੇ ਮਸ਼ਹੂਰ ਹੈ ਕਿ ਉਥੋਂ ਜਿਸ ਵੇਲੇ ਚਾਹੋ ਕੱਚਾ ਝਟਕਾ ਮਿਲ ਜਾਂਦਾ ਹੈ, ਤੇ ਜੇ ਨਾ ਹੀ ਹੋਵੇ ਉਹ ਜਾਨਵਰ ਨੂੰ ਉਸੇ ਵੇਲੇ ਝਟਕਾ ਕੇ ਦੇ ਦਿੰਦਾ ਹੈ। ਆਮ ਝਟਕਈਆਂ ਵਾਂਗ ਕਿਸੇ ਦਿਨ ਤਿਹਾਰ, ਥਿਤ ਵਾਰ ਦਾ ਉਹਨੂੰ ਖ਼ਿਆਲ ਨਹੀਂ। ਸਵੇਰੇ ਹੀ ਉਠ ਕੇ ਸਭ ਤੋਂ ਪਹਿਲਾਂ ਉਹ ਦੋ ਬਕਰੇ, ਪੰਜ ਚਾਰ ਮੁਰਗੇ ਤੇ ਇਕ ਸੂਰ ਝਟਕਾਂਦਾ। ਉਹਦਾ ਕਹਿਣਾ ਸੀ ਕਿ ਝਟਕਾਣ ਵੇਲੇ ਕਈ ਜਾਨਵਰ ਬੜੇ ਉਭੜਦੇ ਨੇ ਤੇ ਲਹੂ ਦੀਆਂ ਛਿਟਾਂ ਨਾਲ ਕਪੜੇ ਭਰ ਜਾਂਦੇ ਨੇ। ਇਸ ਲਈ ਇਹ ਕੰਮ ਮੁਕਾ ਕੇ ਹੀ, ਨਹਾ ਧੋ ਕੇ ਚਾਹ ਪੀਂਦਾ ਹਾਂ।

ਪਹਿਲੇ ਤਾਂ ਉਹ ਆਪ ਹੀ ਬੜਾ ਤਕੜਾ ਹੁੰਦਾ ਸੀ। ਜਾਨਵਰ ਨੂੰ ਨੂੜ ਕੇ ਵੱਢ ਸੁਟਦਾ, ਪਰ ਹੁਣ ਕਈ ਵਾਰੀ ਝਟਕਾਉਣ ਵੇਲੇ ਉਹਨੂੰ ਆਪਣੇ ਮੁੰਡ ਦੀ ਵੀ ਮਦਦ ਲੈਣੀ ਪੈਂਦੀ ਸੀ। ਮੁੰਡਾ ਜਾਨਵਰ ਦੀ ਗਰਦਨ ਦਬ ਕੇ ਰਖਦਾ ਤੇ ਉਹ ਵਢਦਾ।

ਪਹਿਲੇ ਪਹਿਲ ਤਾਂ ਉਹਦਾ ਮੁੰਡਾ ਇਸ ਕੰਮ ਤੋਂ ਘਬਰਾਂਦਾ ਸੀ, ਪਰ ਇਕ ਦਿਨ ਜਦੋਂ ਉਸ ਦੇ ਬਾਪ ਨੇ ਇਕ ਮੁਰਗੇ ਦੀ ਗਰਦਨ ਵਢੀ, ਉਹ ਹਥੋਂ ਛੁਟ ਗਿਆ। ਬਿਨਾਂ ਹੀ ਗਰਦਨ ਤੋਂ ਉਹ ਉਪਰ ਨੂੰ ਉਡਿਆ, ਡਿਗ ਪਿਆ। ਫਿਰ ਉਡਿਆ ਤੇ ਡਿਗਿਆ। ਮੁਰਗੇ ਦਾ ਇਹ ਤਮਾਸ਼ਾ ਮੁੰਡੇ ਨੂੰ ਬੜਾ ਚੰਗਾ ਲਗਿਆ। ਫਿਰ ਜਦੋਂ ਵੀ ਉਹਦਾ ਬਾਪ ਜਾਨਵਰਾਂ ਨੂੰ ਵਢਦਾ ਉਹ ਉਨ੍ਹਾਂ ਨੂੰ ਤੜਫਦਿਆਂ ਦੇਖਣ ਲਈ ਆ ਜਾਂਦਾ, ਤੇ ਹੌਲੀ ਹੌਲੀ ਕੰਮ ਵਿਚ ਵੀ ਹਥ ਵਟਾਉਣ ਲਗਿਆ। ਪਰ ਬਾਪ ਉਹਦਾ ਨਹੀਂ ਚਾਹੁੰਦਾ ਕਿ ਵਡਾ ਹੋ ਕੇ ਉਹਦਾ ਮੁੰਡਾ ਵੀ ਇਹੀ ਕੰਮ ਕਰੇ, ਇਸੇ ਲਈ ਉਹ ਉਹ ; ਹਮੇਸ਼ਾ ਪੜ੍ਹਨ ਲਈ ਕਹਿੰਦਾ ਰਹਿੰਦਾ।

ਸਕੂਲ ਵਾਲੇ ਉਹਦੇ ਹਥੋਂ ਡਾਢੇ ਤੰਗ ਹਨ। ਮਾਸ ਖਾ ਖਾ ਕੇ ਦੇਹ ਉਹਦੀ ਚੰਗੀ ਪਲ ਗਈ ਸੀ। ਸਾਰੇ ਜਮਾਤੀਆਂ ਨਾਲੋਂ ਉਹ ਤਕੜਾ ਸੀ। ਸਭ ਤੇ ਰੋਹਬ ਪਾਉਂਦਾ ਸੀ। ਜਿਸ ਨਾਲ ਲੜ ਪੈਂਦਾ ਉਸ ਨੂੰ ਏਡੀ ਖੰਕਿਰਕੀ ਨਾਲ ਮਾਰਦਾ ਕਿ ਥਾਉਂ ਕਥਾਉਂ ਸਟ ਲਗਣ ਦੀ ਵੀ ਪਰਵਾਹ ਨਾ ਕਰਦਾ। ਇਕ ਦਿਨ ਇਕ ਮੁੰਡੇ ਦੇ ਸਿਰ ਵਿਚ ਅਜਿਹਾ ਮੁੱਕਾ ਮਾਰਿਆ ਕਿ ਦੋ ਘੰਟੇ ਉਹਦੀ ਨਕਸੀਰ ਨਾ ਹਟੀ। ਮਾਸਟਰ ਨੇ ਇਹਦੇ ਦਸ ਬੈਂਤਾਂ ਲਾਈਆਂ। ਹਥ ਸੁੱਜ ਗਏ। ਪਰ ਬਾਜ਼ ਫੇਰ ਵੀ ਨਾ ਆਇਆ। ਦੂਸਰੇ ਤੀਸਰੇ ਦਿਨ ਹੀ ਇਕ ਮੁੰਡੇ ਨੂੰ ਧਕਾ ਦੇ ਕੇ ਏਡੀ ਜ਼ੋਰ ਨਾਲ ਸੁੱਟਿਆ ਕਿ ਉਹਦੀ ਬਾਂਹ ਟੁੱਟ ਗਈ। ਹੈੱਡ ਮਾਸਟਰ ਨੇ ਇਹਨੂੰ ਦਸ ਰੁਪਈਏ ਜੁਰਮਾਨਾ ਕੀਤਾ। ਬਾਪ ਨੂੰ ਬੁਲਾ ਕੇ ਉਲਾਂਭਾ ਦਿਤਾ। ਸਾਰਾ ਦਿਨ ਧੁੱਪੇ ਖੜਾ ਰਖਿਆ ਤੇ ਕੁਟਾਈ ਵੀ ਕੀਤੀ।

ਇਕ ਦਿਨ ਹਿਸਾਬ ਵਾਲੇ ਮ ਸਟਰ ਨੇ ਡਾਂਟਿਆ ਤਾਂ ਬਾਹਰ ਆ ਕੇ ਮੁੰਡਿਆਂ ਨੂੰ ਆਖਣ ਲਗਾ 'ਸਾਲੇ ਲਮਢੀਂਗ ਜਿਹੇ ਦਾ ਰਾਤ ਨੂੰ ਗਲ ਵਢ ਆਉਣਾ ਏਂ।'

ਉਹ ਏਡਾ ਨਿਰਦਈ ਸੀ, ਏਡਾ ਖਰ੍ਹਵਾ ਸੀ ਕਿ ਮੁੰਡੇ ਉਹਦੇ ਮੂੰਹ ਤੇ ਤਾਂ ਭਾਵੇਂ ਉਹਨੂੰ ਪ੍ਰੀਤਮ ਹੀ ਆਖਦੇ, ਪਰ ਪਿਛੋਂ ਹਮੇਸ਼ਾ 'ਝਟਕਈ ਦਾ ਮੁੰਡਾ' ਆਖ ਕੇ ਗਲ ਕਰਦੇ।

ਇਕ ਦਿਨ ਸਵੇਰੇ ਸਵੇਰੇ ਸਕੂਲ ਦੇ ਮੁੰਡਿਆਂ ਨੂੰ ਆਖਣ ਲਗਿਆ ਕਿ

ਆਉ ਤੁਹਾਨੂੰ ਇਕ ਤਮਾਸ਼ਾ ਵਖਾਵਾਂ। ਆਪਣੇ ਜਮੈਟਰੀ ਬਕਸ ਵਿਚ ਉਹਨੇ ਕਿੰਨੀਆਂ ਸਾਰੀਆਂ ਤਿਤਲੀਆਂ ਤੇ ਟਿੱਡੇ ਬੰਦ ਕੀਤੇ ਹੋਏ ਸਨ। ਝੋਲੇ ਵਿਚ ਕਿਕਰ ਦੀਆਂ ਵਡੀਆਂ ਵਡੀਆਂ ਸੂਲਾਂ ਸਨ। ਇਕ ਇਕ ਕਰਕੇ ਤਿਤਲੀਆਂ ਨੂੰ ਕਢਦਾ ਤੇ ਢਿਡਾਂ ਵਿਚ ਸੂਲਾਂ ਗਡ ਕੇ ਜ਼ਮੀਨ ਤੇ ਛਡ ਦਿੰਦਾ। ਉਹ ਤੜਪਦੀਆਂ ਘੁੰਮ-ਦੀਆਂ ਤੇ ਆਪ ਖ਼ੁਸ਼ ਹੁੰਦਾ। ਟਿੱਡਿਆਂ ਦੀਆਂ ਪੂਛਾਂ ਵਿਚ ਸੂਲਾਂ ਚੁਭੋ ਕੇ ਉਡਾ-ਉਂਦਾ। ਉਹ ਉਡਣ ਲਗਦੇ ਚੜਪ ੇ ਤੇ ਡਿਗ ਪੈਂਦੇ ਤੇ ਉਹ ਕਹਿੰਦਾ 'ਦੇਖੋ ਮੇਰੇ ਜਾਦੂ ਦੇ ਹਵਾਈ ਜਹਾਜ਼।' ਜਦੋਂ ਘੰਟੀ ਵਜੀ ਸਭ ਨੂੰ ਪੈਰਾਂ ਹੇਠ ਮਸਲ ਕੇ ਤੁਰ ਗਿਆ ਤਾਂ ਜੋ ਉਸ ਦੇ ਜਾਦ ਦੇ ਖੇਲ ਨੂੰ ਕੋਈ ਹੋਰ ਨਾ ਲੈ ਲਵੇ।

ਦੋ ਤਿੰਨ ਵਾਰੀ ਦਸਵੀਂ ਵਿਚੋਂ ਫੇਲ੍ਹ ਹੋ ਗਿਆ। ਹੁਣ ਤਾਂ ਮਾਸਟਰ ਵੀ ਉਸ ਤੋਂ ਝੇਪਣ ਲਗ ਪਏ ਸਨ ਕਿਉਂਕਿ ਜੋ ਵੀ ਦਿਲ ਕਰਦਾ ਉਹ ਬਿਨਾ ਝਿਜਕ ਕਹਿ ਦਿੰਦਾ, ਪਿਛੋਂ ਭਾਵੇਂ ਬੈਂਤਾਂ ਹੀ ਖਾਣੀਆਂ ਪੈ ਜਾਂਦੀਆਂ।

ਇਕ ਦਿਨ ਉਹਦਾ ਪੁਰਾਣਾ ਜਮਾਤੀ ਮਿਲਿਆ ਜੋ ਹੁਣ ਕਾਲਜ ਵਿਚ ਪੜ੍ਹਦਾ ਸੀ। ਆਖਣ ਲਗਾ 'ਕਰ ਓਏ ਸਾਲਿਆ ਦਸਵੀਂ, ਤੈਨੂੰ ਕਾਲਜ ਲਜਾਈਏ। ਪਰੀਆਂ ਵਰਗੀਆਂ ਕੁੜੀਆਂ ਮੂਹਰਲੇ ਡੈਸਕਾਂ ਤੇ ਬੈਠੀਆਂ ਹੁੰਦੀਆਂ ਨੇ। ਹੇਠਾਂ ਦੀ ਮਲਕ ਦੇ ਕੇ ਭਾਵੇਂ ਅਗਲੀ ਦੇ ਪੈਰ ਨਾਲ ਪੈਰ ਲਾ ਦਿਓ। ਕੀ ਪਤਾ ਲਗਦਾ ਏ। ਜ਼ਰਾ ਘੂਰ ਕੇ ਝਾਕੇ ਤਾਂ ਮੁਸਕਰਾ ਦਿਓ। ਧਰਮ ਨਾਲ ਕਦੇ ਕਦੇ ਤਾਂ ਕਿਸੇ ਦੀ ਚੁਨੀ ਦਾ ਪਲਾ ਉਡ ਕੇ ਤੁਹਾਡੇ ਮੂੰਹ ਤੇ ਆ ਵਜਦਾ ਏ।......ਤੇ ਫੇਰ ਰਾਤ ਨੂੰ ਜਦੋਂ ਕੋਈ ਫੰਕਸ਼ਨ ਹੁੰਦਾ ਏ ਕੋਈ ਨਾ ਕੋਈ ਜਣਾ ਬਿਜਲੀ ਦਾ ਫਿਊਜ਼ ਉਡਾ ਹੀ ਦਿੰਦਾ ਏ.........ਫੇਰ ਜੀਹਦੇ ਮਰਜ਼ੀ ਏ ਮੋਢਾ ਮਾਰ ਕੇ ਲੰਘ ਜਾਓ।'

'ਅੱਛਾ......' ਪ੍ਰੀਤਮ ਦਾ ਮੂੰਹ ਟੱਡਿਆ ਗਿਆ। ਉਸ ਸਾਲ ਉਹਨੇ ਆਪਣੇ ਬਾਪ ਨੂੰ ਆਖ ਕੇ ਇਕ ਮਾਸਟਰ ਦੇ ਘਰ ਜਾ ਕੇ ਪੜ੍ਹਨਾ ਸ਼ੁਰੂ ਕਰ ਦਿਤਾ। ਸਾਰੇ ਮਜ਼ਮੂਨਾਂ ਨੂੰ ਨਵੀਆਂ ਕਾਪੀਆਂ ਲਾ ਕੇ ਕੰਮ ਸ਼ੁਰੂ ਕੀਤਾ। ਜਿਹੜੀਆਂ ਕਿਤਾਬਾਂ ਨਹੀਂ ਸਨ ਕੋਲ ਉਹ ਖਰੀਦੀਆਂ। ਉਹ ਨਿਤ ਰੱਬ ਨੂੰ ਕਹਿੰਦਾ ਕਿ ਉਹ ਉਹਨੂੰ ਪਾਸ ਕਰ ਦੇਵੇ।

ਇਕ ਦਿਨ ਉਹ ਗੁਰਦਵਾਰੇ ਗਿਆ। ਬਸੰਤ-ਪੰਚਮੀ ਦਾ ਦਿਨ ਸੀ। ਭੀੜ

ਵਿਚ ਉਹਨੇ ਵੀ ਦੋ ਚਾਰ ਜਣੀਆਂ ਦੇ ਚੂੰਢੀਆਂ ਵਢੀਆਂ। ਕਿੰਨਾ ਚਿਰ ਉਹ ਪੌਣੇ ਤੋਂ ਬਾਹਰ ਨਹਾਉਂਦੀਆਂ ਜ਼ਨਾਨੀਆਂ ਨੂੰ ਤਕਦਾ ਰਿਹਾ। ਫਿਰ ਉਹਨੂੰ ਲਗਿਆ ਜਿਵੇਂ ਕੁਝ ਉਹਦੇ ਅੰਦਰ ਉਬਲ ਰਿਹਾ ਹੋਵੇ। ਉਹ ਕਪੜੇ ਲਾਹ ਕੇ ਨਹਾਉਣ ਲਗ ਪਿਆ। ਉਹ ਭਾਈ ਦੀ ਅੱਖ ਬਚਾ ਕੇ ਘੰਟਾ ਸਾਰਾ ਮਲ ਮਲ ਨਹਾਂਦਾ ਰਿਹਾ। ਫਿਰ ਇਕਾ ਇਕ ਉਹਨੇ ਸੋਚਿਆ, 'ਜੇ ਭਲਾ ਕਿਸੇ ਕੁੜੀ ਦਾ ਪੈਰ ਫਿਸਲ ਜਾਵੇ, ਵਿਚ ਰੁੜ੍ਹ ਜਾਵੇ......ਲੋਕੀ ਰੌਲਾ ਪਾਉਣ, ਮੈਂ ਛਾਲ ਮਾਰ ਦਿਆਂ। ਪਾਣੀ ਦੇ ਹੇਠਾਂ ਮੈਂ ਉਹਦੇ ਲਕ ਦੁਆਲੇ ਆਪਣੀ ਬਾਂਹ ਵਲਾ ਦੇਵਾਂ, ਖਿਚ ਕੇ ਕੋਲ ਕਰ ਲਵਾਂ, ਜਮਾਂ ਈ ਕੋਲ, ਤੇ ਫਿਰ ਹੌਲੀ ਹੌਲੀ ਪਾਣੀ ਤੋਂ ਬਾਹਰ ਲੈ ਆਵਾਂ। ਭਿਜ ਕੇ ਕਪੜੇ ਉਹਦੇ ਪਿੰਡੇ ਨਾਲ ਚਿਪਕੇ ਹੋਏ ਹੋਣ। ਥੋੜ੍ਹੀ ਸ਼ਰਮਾ ਕੇ, ਥੋੜੀ ਮੁਸਕਰਾ ਕੇ ਉਹ ਮੇਰੀ ਵਲ ਤਕ ਕੇ ਆਖੇ 'ਮੈਂ ਤੇ ਅਜ ਡੁੱਬ ਹੀ ਜਾਣਾ ਸੀ ਜੇ......'

ਪਰ ਕਿਸੇ ਵੀ ਕੁੜੀ ਦਾ ਪੈਰ ਨਾ ਫਿਸਲਿਆ; ਉਹ ਕਿੰਨਾ ਚਿਰ ਉਡੀਕ ਉਡੀਕ ਕੇ ਉਥੋਂ ਆਇਆ।

ਸਾਰਾ ਦਿਨ ਉਹ ਗੁਰਦਵਾਰੇ ਦੀ ਭੀੜ ਵਿਚ ਕੁੜੀਆਂ ਦੇ ਮਗਰ ਮਗਰ ਇਧਰ ਉਧਰ ਫਿਰਦਾ ਰਿਹਾ। ਅਜ ਪਾਨ ਭੀ ਉਹਨੇ ਪੂਰੀਆਂ ਦੋ ਦਰਜਨਾਂ ਖਾ ਲਏ ਸਨ। ਸੈਂਟ ਦੇ ਤਾਜ਼ੇ ਫੰਭੇ ਕੰਨਾਂ ਵਿਚ ਅੜੁੰਗੇ। ਲਾਲ ਰੁਮਾਲ ਗਲ ਦੁਆਲੇ ਬੰਨ੍ਹਿਆਂ। ਮੰਗ ਕੇ ਘੜੀ ਵੀ ਲਾਈ, ਪਰ ਸਿਨੇਮੇ ਵਿਚ ਜਿਵੇਂ ਆਮ ਹੋ ਜਾਂਦਾ ਏ ਕਿਸੇ ਕੁੜੀ ਨੇ ਉਹਦੀ ਵਲ ਮੁਸਕਰਾ ਕੇ ਨਾ ਦੇਖਿਆ।

ਰਾਤ ਨੂੰ ਥੱਕ ਟੁਟ ਕੇ ਘਰ ਆਇਆ। ਝੋਲੇ ਵਿਚੋਂ ਇਕ ਚਪਲਾਂ ਦਾ ਜੋੜਾ ਕਢ ਉਹਨੂੰ ਧਿਆਨ ਨਾਲ ਤਕਦਾ ਕਹਿਣ ਲਗਿਆ, 'ਚਲੋ ਕਿਸੇ ਦੀ ਨਿਸ਼ਾਨੀ ਹੀ ਸਹੀ' ਫਿਰ ਉਹਨੂੰ ਖ਼ਿਆਲ ਆਉਣ ਲਗਿਆ ਕਿ ਇਨ੍ਹਾਂ ਚਪਲਾਂ ਵਾਲੀ ਕੁੜੀ ਕਿਹੋ ਜਿਹੀ ਹੋਵੇਗੀ। ਸ਼ਾਇਦ ਪਤਲੀ ਲਗਰ ਵਰਗੀ—ਵਡੀਆਂ ਵਡੀਆਂ ਅਖਾਂ ਵਾਲੀ। ਸ਼ਾਇਦ ਕਣਕ-ਵੰਨੇ ਰੰਗ ਵਾਲੀ, ਮਿਠੀ ਮਿਠੀ, ਮੋਰਨੀ ਵਰਗੀ, ਸ਼ਾਇਦ ਉਚੀ ਲੰਮੀ, ਚਿੱਟੇ ਚਿੱਟੇ ਪੈਰਾਂ ਵਾਲੀ ਜਾਂ ਫਿਰ ਕੋਈ ਮੋਟੀ ਝੋਟੀ ਅਧਖੜ ਜਿਹੀ ਜ਼ਨਾਨੀ ਗੋਦੀ ਮੁੰਡਾ ਚੁਕੀ 'ਵੈ ਜ੍ਹਾਣਾ', ਰੁੜ੍ਹ ਜਾਣਾ, ਖ਼ਬਰਨੀ ਕਿਹੜਾ ਮੇਰੀਆਂ

ਚਪਲੀਆ ਚੁਕ ਕੇ ਲੈ ਗਿਆ' ਆਖਦੀ, ਜਾਂ ਫਿਰ ਕੋਈ ਕਾਲਜ ਵਿਚ ਮੂਹਰਲੇ ਡੈਸਕ ਤੇ ਬੈਠਣ ਵਾਲੀ ਪਰੀਆਂ ਵਰਗੀ।......ਤੇ ਉਹਨੇ ਚਪਲਾਂ ਉਤੇ ਹਥ ਫੇਰਦਿਆਂ ਆਖਿਆ, 'ਮੇਰੀ ਜਾਨ, ਅਪਨੀ ਮਾਲਕਨ ਕੋ ਭੀ ਬੁਲਾਵੋ' ਤੇ ਫਿਰ ਉਹਨੂੰ ਨੀਂਦ ਆ ਗਈ। ਬਾਪ ਉਹਦੇ ਨ ਰੋਟੀ ਬਣਾ ਰਖੀ ਸੀ, ਪਰ ਅਜ ਉਹਨੂੰ ਭੁੱਖ ਨਹੀਂ ਸੀ।

ਨਤੀਜਾ ਨਿਕਲਿਆ, ਉਹ ਪਾਸ ਹੋ ਗਿਆ। 'ਬਾਪੂ ਅਜ ਮੁਫ਼ਤ ਵੰਡ ਸਭ ਨੂੰ ਝਟਕਾ, ਮੈਂ ਪਾਸ ਹੋ ਗਿਆ ਹਾਂ' ਉਸ ਨੇ ਚਾਮ੍ਹਲ ਕੇ ਆਖਿਆ।

'ਲੈ ਪੁਤਰਾ ਤੂੰ ਪਾਸ ਕਿਹੜਾ ਨਿਤ ਨਿਤ ਹੋਣਾ ਏ' ਆਖ ਦੋ ਬਕਰੇ ਉਹਨੇ ਹੋਰ ਵਢ ਲਏ। ਮਹਾ ਸਿੰਘ ਝਟਕਈ ਨੇ ਆਪਣੇ ਦੋਸਤਾਂ ਮਿਤਰਾਂ ਨਾਲ ਰਲ ਕੇ ਉਸ ਦਿਨ ਬੜੀ ਸ਼ਰਾਬ ਪੀਤੀ। ਸੌ ਰੁਪਈਆ ਦੇ ਕੇ ਗਾਉਣ ਲਈ ਇਕ ਕੰਜਰੀ ਵੀ ਸਦੀ ਗਈ।

ਪ੍ਰੀਤਮ ਕਾਲਜ ਦਾਖ਼ਲ ਹੋ ਗਿਆ। ਸਚ ਮੁਚ ਹੀ ਉਥੇ ਤਾਂ ਕੁੜੀਆਂ ਨਾਲ ਪੜ੍ਹਦੀਆਂ ਸਨ। ਇਹ ਦੇਖ ਉਸ ਨੇ ਆਪਣੇ ਬਾਪ ਨੂੰ ਆਖ ਕੇ ਨਵੇਂ ਕਪੜੇ ਸਿਲਵਾਵੇ, ਬੂਟ ਖ਼ਰੀਦੇ, ਘੜੀ ਲਈ ਤੇ ਨਵੀਆਂ ਪਗਾਂ ਰੰਗਵਾਈਆਂ। ਹੁਣ ਉਹ ਦਾੜ੍ਹੀ ਵੀ ਕਟ ਸੰਵਾਰ ਕੇ ਰਖਦਾ ਤੇ ਕਾਲਜ ਜਾਣ ਲਗਿਆਂ ਮੂੰਹ ਤੇ ਕਰੀਮ ਮਲਦਾ ਤੇ ਰਸਤੇ ਵਿਚੋਂ ਪਾਨ ਖਾਂਦਾ।

ਜਮਾਤ ਵਿਚ ਬੈਠਾ ਬਹੁਤਾ ਚਿਰ ਉਹ ਕੁੜੀਆਂ ਵਲ ਹੀ ਝਾਕਦਾ ਰਹਿੰਦਾ। ਕਲਾਸ ਤੋਂ ਬਾਹਰ ਦੂਰੋਂ ਲੰਘਦੀਆਂ ਦੇਖ ਕਦੇ ਉਹ ਕਿਸੇ ਮੁੰਡੇ ਨਾਲ ਜਫੀਆਂ ਪਾ ਪਾ ਕੇ ਮਿਲਣ ਲਗ ਜਾਂਦਾ। ਕਦੇ ਕਮੀਜ਼ ਦੇ ਸਾਰੇ ਬਟਣ ਖੋਲ੍ਹ ਕੋਈ ਬਜ਼ਾਰੀ ਜਿਹਾ ਗਾਣਾ ਗੁਣਗਨਾਣ ਲਗ ਜਾਂਦਾ। ਕਦੇ ਕਿਸੇ ਕੁੜੀ ਨੂੰ ਆਉਂਦੀ ਦੇਖ ਨਾਲ ਦੇ ਨੂੰ ਕੂਹਣੀ ਮਾਰ ਕੇ ਅ ਖਦਾ 'ਚੁਕ ਲੈ' ਕੁੜੀ ਘੂਰ ਕੇ ਝਾਕਦੀ ਤਾਂ ਆਖਦਾ 'ਚੁਕ ਲੈ ਯਾਰ ਮੇਰੀ ਪੈਨਸਲ ਗਿਰ ਪਈ ਹੈ।'

ਹੌਲੀ ਹੌਲੀ ਉਸ ਨੂੰ ਇਹ ਵੀ ਪਤਾ ਲਗ ਗਿਆ ਕਿ ਮੁੰਡੇ ਕੁੜੀਆਂ ਨੂੰ ਗੁਮਨਾਮ ਖ਼ਤ ਵੀ ਲਿਖਦੇ ਨੇ। ਬਸ ਲਿਖਾਈ ਵਿਗਾੜ ਕੇ ਲਿਖੋ, ਕੀ ਪਤਾ ਲਗਦਾ ਏ। ਘਰਾਂ ਤੀਕ ਛਡਣ ਉਹ ਵੀ ਜਾਣ ਲਗ ਪਿਆ। ਉਹਨੇ ਦੇਖਿਆ, ਗ਼ੁਸਲ-

ਖ਼ਾਨਿਆਂ ਟੱਟੀਆਂ ਵਿਚ ਬੜੀਆਂ ਗੰਦੀਆਂ ਗਲਾਂ ਲਿਖੀਆਂ ਪਈਆਂ ਸਨ। ਮੁੰਡੇ ਪ੍ਰੋਫੈਸਰਾਂ ਤੇ ਪ੍ਰੋਫੈਸਰਨੀਆਂ ਬਾਰੇ ਵੀ ਬੜੀਆਂ ਬੜੀਆਂ ਅਜੀਬ ਗਲਾਂ ਕਰਦੇ ਸਨ। ਉਹ ਸਭ ਕੁਝ ਸੁਣਦਾ ਤੇ ਹਸ ਛਡਦਾ।

ਦੋ ਕੁ ਮਹੀਨੇ ਉਹ ਕਾਲਜ ਦੀਆਂ ਰੌਣਕਾਂ ਮਾਣਦਾ ਰਹਿਆ। ਉਹ ਬੜਾ ਖੁਸ਼ ਸੀ ਜਿਹੜੇ ਪੀਰੀਅਡ ਮਰਜ਼ੀ ਕਲਾਸ ਵਿਚ ਜਾਓ, ਜਿਹੜੇ ਮਰਜ਼ੀ ਨਾ ਜਾਓ। ਘਰ ਨੂੰ ਕੰਮ ਕੋਈ ਮਿਲਦਾ ਹੀ ਨਹੀਂ ਸੀ।

ਇਕ ਦਿਨ ਜਦੋਂ ਉਹ ਕਾਲਜ ਤੋਂ ਆ ਰਿਹਾ ਸੀ ਤਾ ਆਪਣੀ ਗਲੀ ਵਿਚ ਉਸ ਨੇ ਸਮਾਨ ਦਾ ਭਰਿਆ ਟਰੱਕ ਖੜਾ ਦੇਖਿਆ। ਪੁਛਣ ਤੇ ਪਤਾ ਲਗਿਆ ਕਿ ਨਵੇਂ ਕਰਾਏਦਾਰ ਆਏ ਹਨ। ਉਹ ਦੋ ਪਲ ਰੁਕ ਗਿਆ। ਇਨੇ ਨੂੰ ਇਕ ਕੁੜੀ ਕਮਰੇ ਵਿਚੋਂ ਬਾਹਰ ਆਈ ਤੇ ਟਰੱਕ ਵਾਲਿਆਂ ਨੂੰ ਆਖਣ ਲਗੀ 'ਕਚ ਦੇ ਸਾਮਾਨ ਵਾਲੀ ਪੇਟੀ ਜ਼ਰਾ ਸੰਭਾਲ ਕੇ ਉਤਾਰਨਾ' ਪ੍ਰੀਤਮ ਉਹਦੇ ਵਲ ਤਕਦਾ ਰਿਹਾ। ਉਹ ਅੰਦਰ ਮੁੜ ਗਈ, ਉਹ ਘਰ ਵਲ ਤੁਰ ਪਿਆ। ਉਹਦਾ ਮਨ ਕੀਤਾ ਜੇ ਕਦੇ ਉਹ ਕਚ ਦੇ ਸਾਮਾਨ ਵਾਲੀ ਪੇਟੀ ਮੈਨੂੰ ਹੀ ਉਤਾਰਨ ਲਈ ਆਖ ਦਿੰਦੀ।

ਅਗਲੇ ਦਿਨ ਉਹ ਕੁੜੀ ਉਸ ਦੀ ਜਮਾਤ ਵਿਚ ਹੀ ਮੂਹਰਲੇ ਡੈਸਕ ਤੇ ਬੈਠੀ ਸੀ। ਅਜ ਉਸ ਨੇ ਕੋਈ ਪੀਰੀਅਡ ਨਾ ਛਡਿਆ। 'ਆਪਣੇ ਘਰ ਜਾ ਰਿਹਾ ਹਾਂ' ਆਖ ਇਹਦੇ ਮਗਰ ਤਾਂ ਮੈਂ ਘਰ ਤੀਕ ਵੀ ਜਾ ਸਕਦਾ ਹਾਂ—ਸੋਚ ਉਹ ਬੜਾ ਖੁਸ਼ ਹੋਇਆ।

ਕੁੜੀ ਸੁਨੱਖੀ ਸੀ, ਮੁੰਡਿਆਂ ਵਿਚ ਚਰਚਾ ਛਿੜੀ। ਨਾਉਂ ਧਰੇ ਗਏ। ਤੰਗ ਕਰਨ ਦੀਆਂ ਸਕੀਮਾਂ ਬਣਾਈਆਂ ਗਈਆਂ।

ਇਕ ਦਿਨ ਇਕ ਮੁੰਡੇ ਨੇ ਉਹਦੇ ਸਾਈਕਲ ਵਿਚ ਟਕਰ ਮਾਰੀ। ਉਹ ਡਿਗ ਪਈ। ਨਵੀਂ ਨਵੀਂ ਆਈ ਹੋਣ ਕਰ ਕੇ ਲੜਕੇ ਨੂੰ ਉਹ ਪਛਾਣ ਨਾ ਸਕੀ। ਹੁਣ ਕਾਲਜ ਆਂਦਿਆਂ ਜਾਂਦਿਆਂ ਉਹ ਡਰਦੀ ਸੀ। ਕਦੇ ਕਦੇ ਪ੍ਰੀਤਮ ਉਹਨੂੰ ਰਸਤੇ ਵਿਚ ਟਕਰ ਪੈਂਦਾ, ਉਹ ਆਪਣੀ ਗਲੀ ਦਾ ਮੁੰਡਾ ਹੋਣ ਕਰ ਕੇ ਉਸ ਦੇ ਨੇੜੇ ਨੇੜੇ ਸਾਈਕਲ ਚਲਾਂਦੀ। ਉਸ ਵੇਲੇ ਇਧਰੋਂ ਉਧਰੋਂ ਕਿਸੇ ਤੇਜ਼ ਸਾਈਕਲ ਨੂੰ

ਆਉਂਦਾ ਵੇਖ ਵੀ ਉਹ ਨਾ ਡਰਦੀ ।

ਪ੍ਰੀਤਮ ਕਈ ਵਾਰੀ ਸਾਈਕਲ ਹੌਲੀ ਕਰ ਉਹਨੂੰ ਨਾਲ ਰਲਾ ਲੈਂਦਾ, ਕਈ ਵਾਰੀ ਤੇਜ਼ ਕਰ ਉਹਦੇ ਨਾਲ ਆ ਰਲਦਾ ।

ਇਕ ਦਿਨ ਕਾਲਜ ਵਿਚ ਕਿਸੇ ਮੁੰਡੇ ਨੇ ਲਖਿੰਦਰ ਨੂੰ ਮਖੌਲ ਕੀਤਾ । ਉਹ ਬੜਾ ਹੀ ਰੋਈ । ਘਰ ਵਲ ਵੀ ਅਜ ਉਹ ਪੈਦਲ ਹੀ ਸਾਈਕਲ ਫੜੀ ਤੁਰ ਪਈ । ਰਸਤੇ ਵਿਚ ਪ੍ਰੀਤਮ ਟਕਰਿਆ, ਬੋਲਿਆ, 'ਸਾਈਕਲ ਜੇ ਖ਼ਰਾਬ ਹੈ ਤਾਂ ਮੇਰਾ ਲੈ ਜਾਓ ਮੈਂ ਠੀਕ ਕਰਵਾ ਕੇ ਇਸ ਤੇ ਆ ਜਾਵਾਂਗਾ । ਕਲ੍ਹ ਬਦਲ ਲਵਾਂਗੇ ।'

'ਸਾਈਕਲ ਤਾਂ ਠੀਕ ਹੀ ਹੈ' ਲਖਿੰਦਰ ਨੇ ਆਖਿਆ ।

'ਤੁਸੀਂ ਅਜ ਰੋਏ ਓ' ਇਕਾ ਇਕ ਉਹਦੇ ਮੂੰਹ ਵਲ ਤਕ ਕੇ ਪ੍ਰੀਤਮ ਨੇ ਆਖਿਆ । ਲਖਿੰਦਰ ਨੂੰ ਫਿਰ ਰੋਣ ਆ ਗਿਆ ।

'ਕਿਸੇ ਨੇ ਕੁਝ ਆਖਿਆ ਏ ? ਮੈਨੂੰ ਦੱਸੋ ਜੇ ਸਾਲੇ ਦੀਆਂ ਟੰਗਾਂ ਨਾ ਤੋੜ ਦਿਆਂ ।' ਲਖਿੰਦਰ ਕੁਝ ਨਾ ਬੋਲੀ । ਪ੍ਰੀਤਮ ਸੋਚਦਾ ਰਿਹਾ 'ਪੜ੍ਹ ਲਿਖ ਕੇ ਵੀ ਇਹ ਸਾਲੇ ਜਾਨਵਰ ਦੇ ਜਾਨਵਰ ਹੀ ਰਹਿ ਜਾਂਦੇ ਨੇ । ਭਲਾ ਕੀ ਮਿਲਦਾ ਏ ਕਿਸੇ ਵਿਚਾਰੀ ਕੁੜੀ ਨੂੰ ਤੰਗ ਕਰਕੇ । ਅਜਿਹੇ ਕੁੱਤਿਆਂ ਨੂੰ ਕਾਲਜ ਦਾ ਗੇਟ ਕਿਹੜਾ ਵੜਨ ਦੇਣਾ ਚਾਹੀਦਾ ਹੈ ।'

ਇਕ ਦਿਨ ਕਿਸੇ ਨੇ ਕਾਲਜ ਵਿਚ ਕੰਧ ਉਤੇ ਲਖਿੰਦਰ ਦਾ ਨਾਂ ਲਿਖ ਕੇ ਅਗੇ ਲਿਖ ਦਿਤਾ 'ਲਛੋ ਬਾਂਦਰੀ' । ਪ੍ਰੀਤਮ ਨੇ ਦੇਖਿਆ ਤਾਂ ਹੋਰਨਾਂ ਨੂੰ ਸਦ ਸਦ ਕੇ ਦਖਾਉਣ ਦੀ ਥਾਂ ਉਹਨੇ ਆਪਣੇ ਰੁਮਾਲ ਨਾਲ ਰਗੜ ਕੇ ਮਿਟਾ ਦਿਤਾ ।

ਫਿਰ ਇਕ ਦਿਨ ਪ੍ਰੀਤਮ ਤੇ ਦੋ ਤਿੰਨ ਮੁੰਡੇ ਖੜੇ ਸਨ । ਲਖਿੰਦਰ ਕੋਲੋਂ ਦੀ ਲੰਘੀ । ਇਕ ਨੇ ਹੌਲੀ ਦੇ ਕੇ ਆਖਿਆ, 'ਹਾਏ ਮੇਰੀ ਜਾਨ, ਮਰ ਗਏ......' ਪ੍ਰੀਤਮ ਦੇ ਤਿਉੜੀਆਂ ਪੈ ਗਈਆਂ ।

'ਕਿਉਂ ਸਾਲਿਆ, ਤੇਰੀ ਭੈਣ ਥੋੜੇ ਲਗਦੀ ਏ ?' ਇਕ ਉਹਦੀਆਂ ਸ਼ਕਾ-ਇਤੀ ਅਖਾਂ ਵਲ ਤਕ ਕੇ ਬੋਲਿਆ ।

'ਮੇਰੀ ਨਾ ਸਹੀ ਕਿਸੇ ਦੀ ਤਾਂ ਭੈਣ ਹੋਊਗੀ ਹੀ' ਉਹਨੇ ਦਲੀਲ ਦਿਤੀ ।

'ਕਿਸੇ ਦੀ ਤਾਂ ਘਰ ਵਾਲੀ ਵੀ ਹੋਊਗੀ' ਉਹ ਬੋਲਿਆ ।

ਪ੍ਰੀਤਮ ਚੁਪ ਕਰ ਗਿਆ । ਹੁਣ ਕਈ ਵਾਰੀ ਉਹਦਾ ਦਿਲ ਕਰਦਾ ਕਿ ਉਹਦੇ ਵੀ ਕੋਈ ਭੈਣ ਹੁੰਦੀ । ਨਾਜ਼ਕ ਜਿਹੀ, ਨਖਰੋ ਜਿਹੀ, ਲੜਾਕੀ ਜਿਹੀ । ਉਹ ਉਹਨੂੰ ਕਾਲਜ ਛਡਣ ਜਾਇਆ ਕਰਦਾ । ਉਹਦੇ ਨਾਲ ਲਖਿੰਦਰ ਵੀ ਕਦੇ ਸਾਡੇ ਘਰ ਆਉਂਦੀ । ਕਦੇ ਕੋਈ ਕੰਮ ਆਖਦੀ ।

ਹੁਣ ਉਹਨੂੰ ਕਈ ਵਾਰੀ ਆਪਣੇ ਆਪ ਤੇ ਗੁੱਸਾ ਵੀ ਆ ਜਾਂਦਾ ਕਿ ਅਜ ਉਹਨੇ ਪ੍ਰੋਫੈਸਰ ਦੀ ਅਖ ਬਚਾ ਕੇ ਕੁੜੀਆਂ ਦੇ ਡੈਸਕ ਤੇ ਚਿਟ ਕਿਉਂ ਸੁੱਟੀ ਸੀ । ਜਾਂ ਕਿਸੇ ਨੂੰ ਲੰਘਦੀ ਤਕ ਖੰਘੂਰਾ ਕਿਉਂ ਮਾਰਿਆ ਸੀ । ਫਿਰ ਉਹਨੂੰ ਖਿਆਲ ਆਉਂਦਾ, ਕੜੀਆਂ ਲਖਿੰਦਰ ਨੂੰ ਕਹਿੰਦੀਆਂ ਹੋਣਗੀਆਂ, 'ਤੁਹਾਡੀ ਗਲੀ ਦਾ ਮੁੰਡਾ ਕਿੱਡਾ ਭੈੜਾ ਏ ।'

ਕਦੇ ਕਦੇ ਉਹ ਸੋਚਦਾ, ਮੈਂ ਪੜ੍ਹ ਲਿਖ ਕੇ ਚੰਗੀ ਨੌਕਰੀ ਤੇ ਲਗ ਜਾਵਾਂਗਾ । ਫਿਰ ਬਾਪ ਨੂੰ ਵੀ ਇਸ ਕੰਮ ਤੋਂ ਹਟਾ ਲਵਾਂਗਾ । ਪਰ ਜਦੋਂ ਵੀ ਉਹ ਸੜਕ ਤੇ ਕਿਸੇ ਗਾਂ, ਮਝ ਭੇਡ, ਬਕਰੀ ਜਾਂ ਕੁੱਤੇ ਨੂੰ ਦੇਖਦਾ ਉਸ ਨੂੰ ਖਿਆਲ ਆਉਂਦਾ, 'ਇਹਦੇ ਵਿਚੋਂ ਇੰਨਾ ਮਾਸ ਨਿਕਲ ਸਕਦਾ ਏ' ਜਦੋਂ ਕਦੇ ਆਪਣੇ ਪਿਓ ਨੂੰ ਭੇਡਾਂ, ਬਕਰੀਆਂ ਵਾਲਿਆਂ ਨਾਲ ਪੈਸੇ ਉਧਾਰ ਕਰਦਾ ਦੇਖਦਾ ਤਾਂ ਉਹਦਾ ਦਿਲ ਕਰਦਾ ਕਿਸੇ ਆਜੜੀ ਨੂੰ ਮਾਰ ਕੇ ਇਜੜ ਦਾ ਇਜੜ ਹੀ ਕਿਉਂ ਨਾ ਹਕ ਲਿਆਂਦਾ ਜਾਵੇ । ਜਾਨਵਰ ਕੀ ਬੋਲਦੇ ਹਨ ਕਿ ਅਸੀਂ ਕੀਹਦੇ ਹਾਂ । ਕਦੇ ਉਹ ਸੋਚਦਾ ਜੇ ਕੋਲ ਦੀਆਂ ਦੁਕਾਨਾਂ ਵਾਲੇ ਸਾਰੇ ਝਟਕਈ ਮਰ ਜਾਣ ਸਾਨੂੰ ਬੜੀ ਖਟੀ ਹੋਇਆ ਕਰੇ । ਫਿਰ ਆਪਣੇ ਆਪ ਨੂੰ ਹੀ ਉਹ ਕਹਿੰਦਾ, 'ਇਹ ਕੀ ਬਕਵਾਸ ਸੋਚ ਰਿਹਾ ਸਾਂ, ਜੇ ਭਲਾ ਕਦੇ ਲਖਿੰਦਰ ਨੂੰ ਪਤਾ ਲਗ ਜਾਵੇ......।'

ਪਹਿਲੇ ਉਹਨੂੰ ਪਤਾ ਹੀ ਨਹੀਂ ਸੀ ਹੁੰਦਾ ਕਿ ਵਧੀਆ ਕੁੜੀਆਂ ਕਿਹੋ ਜਿਹੀਆਂ ਹੁੰਦੀਆਂ ਹਨ । ਬਸ ਕੁੜੀ ਹੋਣਾ ਹੀ ਉਸ ਦਾ ਧਿਆਨ ਖਿਚਣ ਲਈ ਕਾਫ਼ੀ ਸੀ । ਲਖਿੰਦਰ ਨੂੰ ਰੋਜ਼ ਰੋਜ਼ ਧਿਆਨ ਨਾਲ ਦੇਖਣ ਤੋਂ ਉਹਨੂੰ ਲਗਿਆ, ਇਹ ਕੁੜੀ ਇੰਨੀ ਹੌਲੀ ਹੌਲੀ ਬੋਲਦੀ ਹੈ—ਇਹਦੀਆਂ ਅਖਾਂ ਕਿਡੀਆਂ ਸੁਹਣੀਆਂ

ਨੇ—ਇਹਦੇ ਬੱਲ੍ਹ ਵੀ, ਇਹਦੇ ਬੋਲ ਵੀ, ਇਹਦੀ ਤੋਰ ਵੀ । ਨਾ ਉਹ ਆਪ ਕੁੜੀਆਂ ਵਾਂਗ ਬਹੁਤ ਬੋਲਦੀ ਸੀ ਨਾ ਮੁੜ ਮੁੜ ਆਪਣੇ ਵਲ ਤਕਦੀ ਸੀ । ਨਾ ਮੁੰਡਿਆਂ ਵਲ ਹੋਰ ਹੋਰ ਤਰ੍ਹਾਂ ਝਾਕਦੀ ਸੀ । ਹੁਣ ਉਹ ਉਹਨੂੰ ਬਾਕੀ ਸਾਰੀਆਂ ਨਾਲੋਂ ਚੰਗੀ ਲਗਦੀ ਸੀ । ਉਹਦਾ ਦਿਲ ਕਰਦਾ ਰਹਿੰਦਾ ਕਿ ਕਦੇ ਇਹ ਮੈਨੂੰ ਕੋਈ ਕੰਮ ਕਾਖੇ—ਕਦੇ ਇਹਦੇ ਲਈ ਮੈਂ ਕੁਝ ਕਰ ਸਕਾਂ । ਕਾਲਜ ਵਿਚ ਸਾਰਾ ਦਿਨ ਉਹਦੀਆਂ ਨਜ਼ਰਾਂ ਲਖਿੰਦਰ ਨੂੰ ਹੀ ਲਭਦੀਆਂ ਰਹਿੰਦੀਆਂ । ਹੁਣ ਉਹ ਸਬਕ ਵੀ ਯਾਦ ਕਰ ਕੇ ਜਾਂਦਾ ਤਾਂ ਜੋ ਲਖਿੰਦਰ ਦੇ ਸਾਹਮਣੇ ਕਦੇ ਪ੍ਰੋਫੈਸਰ ਉਹਨੂੰ ਸ਼ਰਮਿੰਦਾ ਨਾ ਕਰ ਦੇਵੇ ।

ਜਦੋਂ ਉਹ ਉਨ੍ਹਾਂ ਦੇ ਘਰ ਅਗੋਂ ਲੰਘਦੀ ਤਾਂ ਪ੍ਰੀਤਮ ਦਾ ਦਿਲ ਕਰਦਾ ਜਾਣੀ ਆਖ ਦੇਵੇ 'ਦੋ ਪਲ ਰੁਕ ਜਾ, ਮੈਂ ਤੈਨੂੰ ਰਜ ਕੇ ਤਕ ਲਵਾਂ' ਕਦੇ ਉਹ ਉਸ ਦੇ ਪਿਛੇ ਪਿਛੇ ਹੀ ਕਾਲਜ ਨੂੰ ਚਲ ਪੈਂਦਾ । ਪਰ ਕਦੇ ਕਦੇ ਇਸ ਚਾਹ ਨੂੰ ਦਬਾਉਣ ਲਈ ਉਹ ਆਪਣੇ ਆਪ ਨੂੰ ਆਖਦਾ, 'ਬੇਸ਼ਰਮਾ ਉਹ ਕੀ ਆਖੇਗੀ ।'

ਹੁਣ ਉਹ ਕਾਲਜ ਬੜੀ ਛੇਤੀ ਆ ਜਾਂਦਾ ਸੀ । ਕਿਉਂਕਿ ਸਵੇਰੇ ਉਹ ਗੋਲਾ ਸੁਟਣ ਤੇ ਦੌੜਨ ਦੀ ਪ੍ਰੈਕਟਿਸ ਕਰਦਾ ਹੁੰਦਾ ਸੀ । ਉਹ ਚਾਹੁੰਦਾ ਸੀ ਇਸ ਵਾਰੀ ਜਦੋਂ ਖੇਡਾਂ ਹੋਣ ਲਖਿੰਦਰ ਦੇਖੇ ਕਿ ਮੈਂ ਸਭ ਤੋਂ ਦੂਰ ਗੋਲਾ ਸੁੱਟ ਸਕਦਾ ਹਾਂ ਤੇ ਸਭ ਤੋਂ ਤੇਜ਼ ਦੌੜ ਸਕਦਾ ਹਾਂ ।

ਅਜ ਉਹ ਦੇਖਦਾ ਰਿਹਾ ਲਖਿੰਦਰ ਕਾਲਜ ਨਾ ਆਈ । ਅਗਲੇ ਦਿਨ ਵੀ ਉਹ ਕਿਧਰੇ ਨਾ ਦਿਸੀ ਤੇ ਉਸ ਤੋਂ ਅਗਲੇ ਦਿਨ ਵੀ । ਉਹਨੂੰ ਖਿਆਲ ਆਇਆ, 'ਜੇ ਭਲਾ ਕਿਸੇ ਨੇ ਉਹਦੇ ਸਾਈਕਲ ਵਿਚ ਟਕਰ ਮਾਰੀ ਹੋਵੇ—ਉਹਦੇ ਸਟਾਂ ਵਜੀਆਂ ਹੋਣ......ਸਾਲੇ ਦਾ ਗਲ ਨਾ ਵਢ ਦਿਆਂ । ਇਹ ਲੋਕ ਵੀ ਕਿਡੇ ਬਦ-ਤਮੀਜ਼ ਹੁੰਦੇ ਨੇ । ਬਈ ਕੁੜੀਆਂ ਵਿਚਾਰੀਆਂ ਥੋੜਾ ਕੀ ਵਿਗਾੜਦੀਆਂ ਨੇ' ਉਹਨੇ ਸੋਚਿਆ ।

'ਜੇ ਭਲਾ ਕੋਈ ਮੋਟਰ ਵਾਲਾ ਉਸ ਨੂੰ ਧੋਖੇ ਨਾਲ ਮੋਟਰ ਵਿਚ ਬਿਠਾ ਕੇ ਦੌੜ ਗਿਆ ਹੋਵੇ'......ਇਨ੍ਹਾਂ ਪੈਸੇ ਵਾਲਿਆਂ ਨੂੰ ਪੁਲਿਸ ਦਾ ਵੀ ਤਾਂ ਡਰ ਨਹੀਂ

ਹੁੰਦਾ। ਇਹ ਸਾਲੇ ਬੰਦੇ ਨਹੀਂ ਹੁੰਦੇ ਗਧੇ ਹੁੰਦੇ ਨੇ ਗਧੇ । ਇਨ੍ਹਾਂ ਨੂੰ ਤਾਂ ਤੋਪ ਅਗੇ ਖੜਾ ਕਰ ਕੇ ਉਡਾ ਦੇਣਾ ਚਾਹੀਦਾ ਹੈ। ਦੂਸਰਿਆਂ ਦੀਆਂ ਧੀਆਂ ਭੈਣਾਂ ਨੂੰ ਤਾਂ ਇਹ ਮਿਟੀ ਦੀਆਂ ਸਮਝਦੇ ਨੇ । ਇਹੋ ਜਿਹੀਆਂ ਨੂੰ ਤਾਂ ਟੋਕੇ ਨਾਲ ਵੱਢ ਕੇ ਕੁੱਤਿਆਂ ਨੂੰ ਪਾ ਦੇਵੇ' ਉਹਨੇ ਦੰਦ ਕਰੀਚ ਕੇ ਸੋਚਿਆ।

'ਕਲ੍ਹ ਗੁਰਦਵਾਰੇ ਭੀੜ ਵਿਚ ਕੋਈ ਇਕ ਕੁੜੀ ਦੀ ਚੁੰਨੀ ਘੜੀਸ ਕੇ ਲੈ ਗਿਆ' ਉਸ ਦੇ ਇਕ ਸਾਥੀ ਨੇ ਮੁਸਕਰਾਂਦਿਆਂ ਦਸਿਆ।

'ਸੂਰਨੀਆਂ ਦੇ ਪੁੱਤਰ ਉਥੇ ਵੀ ਨਹੀਂ ਟਲਦੇ । ਅਜਿਹਿਆਂ ਦੀਆਂ ਤਾਂ ਅਖਾਂ ਕਢ ਦੇਣੀਆਂ ਚਾਹੀਦੀਆਂ ਹਨ' ਅਜ ਉਹ ਆਪਣੇ ਆਪ ਨਾਲ ਹੀ ਗੱਲਾਂ ਕਰੀ ਜਾ ਰਿਹਾ ਸੀ।

'ਸ਼ਾਇਦ ਲਖਿੰਦਰ ਬੀਮਾਰ ਹੋਵੇ.........ਤਾਂ ਫਿਰ ਡਾਕਟਰ ਨੂੰ......... ਪਰ ਇਹ ਡਾਕਟਰ ਵੀ ਨਿਰੇ ਕਸਾਈ ਹੁੰਦੇ ਨੇ ਅਗਲੇ ਦਾ ਬੰਦਾ ਭਾਵੇਂ ਸਾਹਾਂ ਤੇ ਪਿਆ ਹੋਵੇ ਇਹ ਆਪਣੀ ਫ਼ੀਸ ਜੇਬ ਵਿਚ ਪਾਉਣ ਦੀ ਕਰਦੇ ਨੇ......... ਹੋਰ ਦੇਖੋ ਹਸਤਪਤਾਲ ਵਿਚ ਚੰਗੀ ਤਰ੍ਹਾਂ ਦੇਖਦੇ ਹੀ ਨਹੀਂ ਪਈ ਆਪੇ ਫੇਰ ਘਰ ਦਖਾਣ ਆਉਣਗੇ ਨਾਲੇ ਫ਼ੀਸ ਦੇਣਗੇ...ਭਲਾ ਇਹ ਵੀ ਕੋਈ ਇਨਸਾਨੀਅਤ ਏ' ਉਹ ਸੋਚੀ ਜਾ ਰਹੀ ਸੀ।

'ਸ਼ਾਇਦ ਉਨ੍ਹਾਂ ਦੇ ਮਹਿਮਾਨ ਆ ਗਏ ਹੋਣ, ਘਰ ਕੰਮ ਹੋਵੇ......... ਇਹ ਮਹਿਮਾਨ ਵੀ ਜ਼ਹਿਮਤ ਹੁੰਦੇ ਨੇ । ਅਗਲਾ ਖਬਰਨੀ ਅਜ ਕਲ ਦੇ ਜ਼ਮਾਨੇ ਵਿਚ ਆਪਣਾ ਕਿਵੇਂ ਡੰਗ ਟਪਾਉਂਦਾ ਏ । ਸਾਡੇ ਲੋਕਾਂ ਨੂੰ ਅਕਲ ਪਤਾ ਨਹੀਂ ਕਦੋਂ ਆਊਗੀ......'

'ਸ਼ਾਇਦ ਲਖਿੰਦਰ ਨੇ ਪ੍ਰੋਫੈਸਰ ਦਾ ਕੰਮ ਨਾ ਕੀਤਾ ਹੋਵੇ ਤੇ ਡਰਦੀ ਘਰ ਰਹਿ ਗਈ ਹੋਵੇ.........ਹਾਂ ਬਈ ਕੰਮ ਅਗਲਾ ਕਰੇ ਵੀ ਕਿਵੇਂ ਜੀਹਨੂੰ ਹੋਰ ਕਿਧਰੇ ਚੰਗੀ ਨੌਕਰੀ ਨਾ ਮਿਲੀ ਉਹ ਪ੍ਰੋਫੈਸਰ ਆ ਬਣਿਆ, ਪੜ੍ਹਾਊ ਕੀ ਉਹ ਸੁਆਹ। ਫੇਰ ਬਹੁਤਾ ਧਿਆਨ ਉਨ੍ਹਾਂ ਦਾ ਟਿਊਸ਼ਨਾਂ ਪੜ੍ਹਾਣ, ਗਾਈਡਾਂ ਲਿਖਣ, ਪਰਚੇ ਦੇਖਣ ਜਾਂ ਇਕ ਦੂਜੇ ਦੀ ਨਿੰਦਾ ਚੁਗਲੀ ਵਲ ਰਹਿੰਦਾ ਏ । ਸੌ ਵਿਚੋਂ ਇਕ ਹੁੰਦਾ ਹੈ ਜੋ ਸੱਚੀ ਮੁਚੀ ਦਾ ਪ੍ਰੋਫੈਸਰ ਹੋਵੇ ਨਹੀਂ ਤਾਂ ਸਾਲੇ ਦੂੰਬੇ ਇਕੱਠੇ ਹੋਏ

ਹੁੰਦੇ ਹਨ,' ਉਹ ਕਿੰਨਾ ਕੁਝ ਸੋਚ ਗਿਆ।

ਸਾਰਾ ਦਿਨ ਉਹ ਉਖੜਿਆ ਫਿਰਦਾ ਰਿਹਾ। ਉਹਦੇ ਪੈਰਾਂ ਹੇਠ ਜਿਵੇਂ ਕਿਸੇ ਨੇ ਅਗ ਧਰ ਦਿਤੀ ਹੋਵੇ। ਕਿਧਰੇ ਉਸ ਨੂੰ ਚੈਨ ਨਾ ਆਉਂਦਾ। ਅਜ ਉਹਨੂੰ ਨਿਕੀ ਨਿਕੀ ਗਲ ਤੋਂ ਹੀ ਗੁੱਸਾ ਆਈ ਜਾ ਰਿਹਾ ਸੀ। ਦੁਪਿਹਰ ਨੂੰ ਰੋਟੀ ਖਾਣ ਵੀ ਉਹ ਘਰ ਨਾ ਗਿਆ। ਅਜ ਉਹਦਾ ਕਿਧਰੇ ਵੀ ਮਨ ਨਹੀਂ ਸੀ ਲਗ ਰਿਹਾ।

ਦਿਨ ਮਸਾਂ ਲੰਘਿਆ। 'ਕੀ ਗਲ ਏ ਕਾਕਾ ਬੜਾ ਘਬਰਾਇਆ ਫਿਰਦਾ ਏਂ' ਉਹਦੇ ਬਾਪ ਨੇ ਪੁਛਿਆ।

'ਕੁਝ ਨਹੀਂ ਬਾਪੂ ਜੀ, ਤੁਸੀਂ ਅਰਾਮ ਨਾਲ ਜਾਨਵਰ ਝਟਕਦੇ ਰਿਹਾ ਕਰੋ' ਮੁੰਡੇ ਦੇ ਬੋਲਾਂ ਵਿਚ ਤਨਜ਼ ਸੀ।

'ਪੁਤਰਾ ਤੂੰ ਕਿਧਰੇ ਕਿਤੇ ਤੇ ਲਗ ਜਾਏਂਗਾ ਤਾਂ ਮੈਂ ਕੀ ਲੈਣਾ ਏਂ ਅਜਿਹੇ ਕੁੱਤੇ ਕੰਮ ਤੋਂ।'

ਰਾਤ ਹੋ ਗਈ ਪ੍ਰੀਤਮ ਦਾ ਜਿਵੇਂ ਸਾਹ ਘੁੱਟ ਰਿਹਾ ਹੋਵੇ। ਉਹ ਬਿਨਾਂ ਹੀ ਕੰਮ ਤੋਂ ਕਈ ਵਾਰੀ ਕੋਠੇ ਤੇ ਚੜ੍ਹਿਆ ਤੇ ਉਤਰਿਆ। ਪਾਣੀ ਪੀ ਕ ਉਹਦਾ ਦਿਲ ਕੀਤਾ ਗਿਲਾਸ ਪਟਕਾ ਕੇ ਮਾਰੇ। ਉਹ ਕਈ ਵਾਰੀ ਲਖਿੰਦਰ ਦੇ ਘਰ ਤੀਕ ਵੀ ਘੁੰਮ ਆਇਆ, ਪਰ ਉਨ੍ਹਾਂ ਦੇ ਘਰ ਦਾ ਕੋਈ ਆਉਂਦਾ ਜਾਂਦਾ ਨਾ ਟਕਰਿਆ ਜਿਸ ਤੋਂ ਕਿਸੇ ਤਰ੍ਹਾਂ ਉਹ ਲਖਿੰਦਰ ਦਾ ਹਾਲ ਪੁਛ ਲੈਂਦਾ।

ਰਾਤ ਚੋਖੀ ਬੀਤ ਗਈ, ਗਲੀ ਸੁੰਨੀ ਹੋ ਗਈ ਪਰ ਉਹ ਅਜੇ ਵੀ ਗੇੜੇ ਕਢ ਰਿਹਾ ਸੀ। ਇਕਾ ਇਕ ਗਲੀ ਦੇ ਪਾਰਲੇ ਸਿਰੇ ਤੇ ਹਨੇਰੇ ਵਿਚੋਂ ਉਸ ਨੇ ਕਿਸੇ ਦੀ ਚੀਖ ਸੁਣੀ। ਉਹ ਦੌੜ ਕੇ ਗਿਆ। ਤਿੰਨ ਆਦਮੀ ਇਕ ਔਰਤ ਨੂੰ ਘੜੀਸੀ ਜਾ ਰਹੇ ਸਨ।

'ਖੜੋ ਜੋ ਸਾਲਿਓ ਕੌਣ ਹੋ' ਪ੍ਰੀਤਮ ਗਰਜਿਆ।

ਇਕ ਨੇ ਡਾਂਗ ਪ੍ਰੀਤਮ ਦੇ ਮੌਰਾਂ ਵਿਚ ਮਾਰੀ। ਦੋ ਕੁ ਪਲ ਤਾਂ ਉਹ ਬੌਂਦਲ ਗਿਆ। ਫਿਰ ਅਜਿਹਾ ਟੁੱਟ ਕੇ ਇਕ ਦੇ ਉਤੇ ਪਿਆ ਕਿ ਉਸ ਨੂੰ ਹੱਥਾਂ ਪੈਰਾਂ ਦੀ

ਪੈ ਗਈ। ਇਕ ਤੋਂ ਕਿਰਪਾਨ ਖੋਹ ਕੇ ਸਣੇ ਮੁਠੇ ਉਹ ਮਾਰਨ ਲਗ ਪਿਆ। ਤਿੰਨੇ ਆਦਮੀ ਪ੍ਰੀਤਮ ਨਾਲ ਉਲਝ ਗਏ ਤੇ ਜ਼ਨਾਨੀ ਛੁਟ ਕੇ ਹਨੇਰੇ ਵਿਚ ਪਤਾ ਨਹੀਂ ਕਿਧਰ ਨੂੰ ਨੱਠ ਗਈ। ਹੱਥੋ ਪਾਈ ਵਿਚ ਰੌਲਾ ਪੈ ਗਿਆ। ਲੋਕ ਜਾਗ ਪਏ। ਉਹ ਤਿੰਨੇ ਤਾਂ ਨੱਠ ਗਏ, ਪਰ ਪ੍ਰੀਤਮ ਦੇ ਕਾਫ਼ੀ ਸੱਟਾਂ ਲੱਗੀਆਂ। ਪਰ ਸੱਟਾਂ ਬਾਰੇ ਗੌਲਣ ਦੀ ਅਜ ਜਿਵੇਂ ਉਸ ਨੂੰ ਵਿਹਲ ਨਹੀਂ ਸੀ। ਉਹ ਫਿਰ ਲਖਿੰਦਰ ਬਾਰੇ ਹੀ ਸੋਚਣ ਲਗਿਆ।

'ਲਖਿੰਦਰ ਮੈਂ ਤਾਂ ਤੈਨੂੰ ਦੇਖਣ ਨੂੰ ਵੀ ਤਰਸ ਗਿਆ ਹਾਂ—ਤੂੰ ਇਕ ਵਾਰੀ ਬਸ ਇਕੋ ਵਾਰੀ ਜ਼ਰਾ ਬਾਹਰ ਆ ਜਾ—ਪਰ ਦੇਖ ਕੇ ਕਿਹੜਾ ਰਜ ਆਉਂਦਾ ਏ ਤੈਨੂੰ ਤਾਂ ਜਾਣੀ ਸਾਰੀ ਦੀ ਸਾਰੀ ਨੂੰ ਪੀ ਜਾਵਾਂ........ਲਖਿੰਦਰ.........' ਉਹ ਛਟਪਟਾਂਦਾ ਰਿਹਾ।

ਹਨੇਰੇ ਵਿਚ ਉਹ ਲਖਿੰਦਰ ਦੇ ਘਰ ਅਗੇ ਖੜੋ ਗਿਆ। ਸੁਨਸਾਨ ਹੋਣ ਕਰਕੇ ਉਪਰਲੇ ਕਮਰੇ ਵਿਚੋਂ ਲਖਿੰਦਰ ਦੀ ਹਾਏ ਹਾਏ ਦੀ ਆਵਾਜ਼ ਉਹਨੂੰ ਸਾਫ ਸੁਣਾਈ ਦੇ ਰਹੀ ਸੀ। ਉਹਦਾ ਦਿਲ ਤੇਜ਼ ਤੇਜ਼ ਧੜਕਨ ਲਗਿਆ। ਇਧਰ ਉਧਰ ਦੇਖ ਉਹ ਨਲਕੇ ਦੀ ਨਾਲ ਫੜ ਫੜ ਉਪਰ ਚੜ ਗਿਆ। ਉਹਦੇ ਮਥੇ ਤੇ ਤ੍ਰੇਲੀ ਆ ਗਈ।

ਕਮਰੇ ਵਿਚ ਲਖਿੰਦਰ ਇਕਲੀ ਹੀ ਸੀ। ਬਹੁਤੀ ਗਰਮੀ ਹੋਣ ਕਰਕੇ ਮਾਂ ਉਸ ਦੀ ਨੇ ਮੰਜਾ ਬਾਹਰ ਕਢ ਲਿਆ ਹੋਇਆ ਸੀ। ਉਹ ਮਲ੍ਹਕ ਮਲ੍ਹਕ ਲਖਿੰਦਰ ਦੇ ਕੋਲ ਚਲਾ ਗਿਆ।

'ਲਖਿੰਦਰ' ਉਸ ਨੇ ਡਡਿਆ ਕੇ ਆਖਿਆ।

ਲਖਿੰਦਰ ਪਹਿਲਾਂ ਤਾਂ ਡਰ ਗਈ, ਫਿਰ ਪਛਾਣ ਕੇ ਜ਼ਰਾ ਤਲਖ ਹੋ ਕੇ ਬੋਲੀ, 'ਆਪ ? ਇਸ ਵੇਲੇ ?'

'ਕੀ ਹਾਲ ਏ ਲਖਿੰਦਰ ?' ਉਹ ਬੜਾ ਘਬਰਾਇਆ ਹੋਇਆ ਸੀ।

ਇਕਾ ਇਕ ਉਸ ਨੇ ਕੋਲ ਲਗੀ ਲਾਈਟ ਦਾ ਬਟਣ ਦਬਾ ਦਿਤਾ। ਹਨੇਰੇ ਵਿਚ ਲਖਿੰਦਰ ਦੇ ਪੈਰਾਂ ਨੂੰ ਝਲਿਆਂ ਵਾਂਗ ਆਪਣੇ ਬੁਲ੍ਹਾਂ, ਅਖਾਂ, ਮੱਥੇ ਨਾਲ

ਘੁੱਟ ਘੁੱਟ ਪਿਆਰ ਦੇਣ ਲਗਿਆ।

ਲਖਿੰਦਰ ਨੇ ਘਬਰਾ ਕੇ ਪੈਰ ਖਿੱਚ ਲਏ।

ਉਹ ਅਗਾਂਹ ਵਧਿਆ। ਲਖਿੰਦਰ ਡਰ ਗਈ।

'ਬੇਸ਼ਰਮ-ਕਮੀਨੇ, ਝਟਕਈ ਦਾ ਮੁੰਡਾ ਹੀ ਰਿਹਾ ਨਾ........ ਸ਼ਕਲ ਤਾਂ ਦੇਖ ਆਪਣੀ' ਲਖਿੰਦਰ ਨੇ ਉਹਦੇ ਹੱਥ ਪਰ੍ਹਾਂ ਛੰਡ ਕੇ ਦਬਵੀਂ, ਪਰ ਕਾਟਵੀਂ ਆਵਾਜ਼ ਵਿਚ ਆਖਿਆ।

'ਲਖਿੰਦਰ......'ਪ੍ਰੀਤਮ ਦੀ ਆਵਾਜ਼ ਵਿਚ ਬੇਬਸੀ ਸੀ।

'ਦਫਾ ਹੋ ਜਾ ਇਥੋਂ ਕੁੱਤਿਆ, ਨਹੀਂ ਤਾਂ ਜੁੱਤੀਆਂ ਖਾ ਕੇ ਜਾਏਂਗਾ' ਲਖਿੰਦਰ ਨੇ ਦੰਦ ਕਰੀਚ ਕੇ ਆਖਿਆ ਤੇ ਆਪ ਬਿਸਤਰੇ ਦੇ ਪਰਲੇ ਸਿਰੇ ਜਾ ਲਗੀ।

'ਲਖਿੰਦਰ' ਪ੍ਰੀਤਮ ਲਪਕਿਆ।

'ਡੁਬ ਮਰ ਏਦੂੰ ਤਾਂ ਬੇ-ਹਯਾ' ਲਖਿੰਦਰ ਨੇ ਦੂਰ ਹੋ ਕੇ ਬੈਠਦਿਆਂ ਆਖਿਆ।

ਪ੍ਰੀਤਮ ਉਥੋਂ ਆ ਗਿਆ। ਪਰ ਲਖਿੰਦਰ ਦੇ ਲਫ਼ਜ਼ ਬਾਰ ਬਾਰ ਉਹਦੇ ਮਨ ਨਾਲ ਟਕਰਾਏ।

'ਕੁੱਤੇ—ਕਮੀਨੇ—ਝਟਕਈ ਦਾ ਮੁੰਡਾ ਹੀ ਰਿਹਾ ਨਾ......' ਇਹ ਆਖਦਾ ਲਖਿੰਦਰ ਦਾ ਨਫ਼ਰਤ ਲਿਪਿਆ ਮੂੰਹ ਉਸ ਨੂੰ ਬਾਰ ਬਾਰ ਯਾਦ ਆਇਆ। ਸਾਹੋ ਸਾਹ ਹੋਇਆ ਘਰ ਪਹੁੰਚਿਆ। ਉਸ ਦੇ ਪੈਰ ਲੜਖੜਾ ਰਹੇ ਸਨ। ਉਸ ਨੂੰ ਤਰੇ-ਲੀਆਂ ਆ ਰਹੀਆਂ ਸਨ। ਉਹ ਘਰ ਪਹੁੰਚ ਗਿਆ। ਦਹਿਲੀਜ਼ ਨਾਲ ਉਸ ਦਾ ਪੈਰ ਅੜਕ ਗਿਆ ਤੇ ਡਿਗਦਾ ਡਿਗਦਾ ਮਸਾਂ ਬਚਿਆ। ਕਮਰੇ ਵਿਚ ਜਾ ਕੇ ਸ਼ੀਸ਼ੇ ਵਿਚ ਉਹਨੇ ਆਪਣਾ ਮੂੰਹ ਦੇਖਿਆ, 'ਕੁੱਤੇ, ਕਮੀਨੇ, ਬੇ-ਹਯਾ, ਡੁੱਬ ਮਰ ਏਦੂੰ ਤਾਂ' ਉਸ ਨੂੰ ਸ਼ੀਸ਼ੇ ਵਿਚਲਾ ਆਪਣਾ ਮੂੰਹ ਕਹਿੰਦਾ ਜਾਪਿਆ।

ਮਥੇ ਤੇ ਖੂਨ ਸਿੰਮਿਆ ਹੋਇਆ ਸੀ। ਉਸ ਜ਼ਨਾਨੀ ਨੂੰ ਛੁਡਾਂਦਿਆਂ ਉਸ ਦੇ ਚੋਖੀਆਂ ਸੱਟਾਂ ਲੱਗੀਆਂ ਸਨ। ਹੁਣ ਉਹ ਸਾਰੀਆਂ ਹੀ ਸੱਟਾਂ ਅੰਤਾਂ ਦੀ ਪੀੜ ਕਰਨ ਲੱਗੀਆਂ।

ਦੂਜੇ ਕਮਰੇ ਵਿਚੋਂ ਉਸ ਦੇ ਪਿਤਾ ਦੇ ਘੁਰਾੜੇ ਸੁਣਾਈ ਦੇ ਰਹੇ ਸਨ। ਉਹ ਉਥੇ ਚਲਿਆ ਗਿਆ। 'ਝਟਕਈ ਸੁਤਾ ਪਿਆ ਏ' ਉਸ ਨੇ ਮਨ ਵਿਚ ਆਖਿਆ ਤੇ ਉਸ ਦੇ ਸਰਾਹਣਿਉਂ ਬਾਕੀ ਦੀ ਅੱਧੀ ਸ਼ਰਾਬ ਦੀ ਬੋਤਲ ਚੁੱਕ ਕੇ ਇਕੋ ਸਾਹ ਪੀ ਗਿਆ।

ਇੰਨੇ ਨੂੰ ਬਾਹਰ ਬਕਰਾ ਮਿਆਂਕਿਆ ਜਿਹੜਾ ਸਵੇਰੇ ਉਸ ਦੇ ਪਿਤਾ ਨੇ ਵਢਣਾ ਸੀ। 'ਕੁੱਤਾ ਕਮੀਨਾ ਝਟਕਈ ਦਾ ਮੁੰਡਾ' ਉਹ ਬੁੜਬੁੜਾਇਆ। ਉਸ ਦਾ ਸਿਰ ਚਕਰਾਣ ਲਗਿਆ। ਫਿਰ ਪਤਾ ਨਹੀਂ ਉਸ ਨੇ ਕੀ ਸੋਚ ਕੇ ਆਪਣੇ ਪਿਤਾ ਵਾਲਾ ਛੁਰਾ ਚੁਕਿਆ ਤੇ ਦੋ ਬਕਰੇ ਬੜੀ ਬੇਫਿਕਰੀ ਨਾਲ ਵੱਢ ਸੁੱਟੇ। ਖੜਕਾ ਸੁਣ ਪਿਤਾ ਉਸ ਦਾ ਬਾਹਰ ਆਇਆ।

'ਕਾਕਾ ਕੀ ਕਰਦਾ ਏਂ ?'

'ਤੁਹਾਡਾ ਕੰਮ......ਹੋਰ ਝਟਕਈ ਦੇ ਮੁੰਡੇ ਨੇ ਕੀ ਕਰਨਾ ਏਂ......ਕਲ ਤੋਂ ਮੈਂ ਕਾਲਜ ਨਹੀਂ ਜਾਇਆ ਕਰਨਾ, ਇਹੀ ਕੰਮ ਕਰਾਂਸਾ।'

'ਜਾਹ ਪਾਗਲਾ ਤੂੰ ਪੜ੍ਹ ਲਿਖ ਕੇ ਅਫ਼ਸਰ ਬਣੀਂ......' ਆਪ ਉਹ ਪਾਣੀ ਪੀ ਕੇ ਅੰਦਰ ਜਾ ਸੁੱਤਾ।

ਪ੍ਰੀਤਮ ਨੇ ਮਰਿਆਂ ਬਕਰਿਆਂ ਵਲ ਤਕਿਆ। ਫਿਰ ਉਹਨੂੰ ਲਖਿੰਦਰ ਯਾਦ ਆਈ। ਉਹਨੂੰ ਰੋਣਾ ਆ ਗਿਆ। ਫਿਰ ਉਸ ਨੂੰ ਆਪਣੀ ਮਾਂ ਦਾ ਖਿਆਲ ਆਇਆ, ਜਿਹੜੀ ਬੜੇ ਵਰ੍ਹੇ ਹੋਏ ਮਰ ਗਈ ਸੀ। ਫਿਰ ਆਪਣੇ ਲਹੂ ਲਿਬੜੇ ਹੱਥਾਂ ਵਲ ਦੇਖਿਆ 'ਝਟਕਈ ਦਾ ਮੁੰਡਾ' ਉਸ ਨੇ ਹੇਠਲੇ ਬੁਲ੍ਹ ਨੂੰ ਦੰਦਾਂ ਵਿਚ ਚਿਥ ਕੇ ਆਖਿਆ ਤੇ ਫਿਰ......ਫਿਰ ਕਸੀਟ ਵਟ ਕੇ ਛੁਰਾ ਆਪਣੇ ਕਾਲਜੇ ਵਿਚ ਖੋਭ ਲਿਆ।

ਅਗਲੇ ਦਿਨ ਸਾਰੇ ਸ਼ਹਿਰ ਵਿਚ ਰੌਲਾ ਪੈ ਗਿਆ ਕਿ ਝਟਕਈ ਦੇ ਮੁੰਡੇ ਨੇ ਆਪਣੇ ਆਪ ਨੂੰ ਝਟਕਾ ਲਿਆ ਹੈ।

———

# ਕੱਚਾ ਧਾਗਾ

'ਕੀ ਗੱਲ ਹੈ ?' ਮੋਹਨ ਦੀ ਮਾਂ ਤੇ ਪਤਨੀ ਨੂੰ ਆਇਆਂ ਦੇਖ ਕੇ ਉਹ ਤੈਸ਼ ਨਾਲ ਬੋਲੀ।

'ਅਸੀਂ ਮੋਹਨ ਨੂੰ ਮਿਲਣਾ ਹੈ' ਮੋਹਨ ਦੀ ਮਾਂ ਤਿਉੜੀਆਂ ਪਾ ਕੇ ਬੋਲੀ।

'ਉਹ ਨਹੀਂ ਮਿਲ ਸਕਦੇ' ਬਲਜੀਤ ਨੇ ਉਸੇ ਸਖਤ ਲਹਿਜੇ ਵਿਚ ਜਵਾਬ ਦਿੱਤਾ।

'ਕਿਉਂ ਨਹੀਂ ਮਿਲ ਸਕਦਾ ? ਮੇਰਾ ਉਹ ਪੁੱਤ ਹੈ, ਮੇਰਾ ਉਸ ਤੇ ਹੱਕ ਹੈ। ਤੂੰ ਕੌਣ ਹੁੰਦੀ ਐਂ ਨਾ ਮਿਲਣ ਦੇਣ ਵਾਲੀ।'

'ਸਭ ਹੱਕ ਉਹਦੀ ਜ਼ਿੰਦਗੀ ਖ਼ਰਾਬ ਕਰਨ ਲਈ ਹੀ ਹਨ ?'

'ਇਹ ਸਾਡਾ ਜ਼ਾਤੀ ਮਾਮਲਾ ਹੈ। ਤੂੰ ਕੌਣ ਹੁੰਦੀ ਹੈਂ ਦਖਲ ਦੇਣ ਵਾਲੀ ?'

'ਇਹ ਗੱਲ ਹੈ ਤਾਂ ਫਿਰ ਇਹ ਮੇਰਾ ਆਪਣਾ ਘਰ ਹੈ, ਤੁਸੀਂ ਕੌਣ ਹੁੰਦੀਆਂ ਹੋ ਇਥੇ ਆਉਣ ਵਾਲੀਆਂ ?' ਬਲਜੀਤ ਨੇ ਸਖ਼ਤ ਲਹਿਜੇ ਵਿਚ ਆਖਿਆ।

'ਉਲਟਾ ਚੋਰ ਕੁਤਵਾਲ ਕੋ ਡਾਂਟੇ, ਇਕ ਤਾਂ ਮੇਰੇ ਮੁੰਡੇ ਨੂੰ ਰੱਖ ਛਡਿਆ ਏ ਉਤੋਂ ਅੱਖਾਂ ਦਖਾਉਂਦੀ ਏਂ ?'

'ਮੁੰਡਾ ਤੇਰਾ ਕੁੱਤਾ ਬਿੱਲਾ ਨਹੀਂ ਜੋ ਮੈਂ ਰੱਸੀ ਨਾਲ ਬੰਨ੍ਹ ਛਡਿਆ ਏ। ਉਹ ਆਪਣੀ ਮਰਜ਼ੀ ਨਾਲ ਇਥੇ ਆਇਆ ਏ। ਤੁਹਾਡਾ ਦੁੱਖੀ ਕੀਤਾ ਇਥੇ ਆਇਆ ਏ।'

'ਕਿਸੇ ਦੇ ਪਤੀ ਨੂੰ ਇਉਂ ਸਾਂਭ ਲੈਣਾ ਕੋਈ ਸ਼ਰਾਫਤ ਹੈ ?' ਮੋਹਨ ਦੀ ਪਤਨੀ ਨਫ਼ਰਤ ਨਾਲ ਬੋਲੀ।

'ਕਿਸੇ ਦਾ ਕੀਹਦਾ ? ਧਿੰਗੋਜ਼ੋਰੀ ਚਾਰ ਗੇੜੇ ਕਢਾ ਲੈਣ ਨਾਲ ਕੀ ਉਹ ਤੇਰਾ ਹੋ ਗਿਆ ? ਤੇ ਵਰ੍ਹਿਆਂ ਤੋਂ ਜਿਹੜੀ ਉਹਨੂੰ ਇਸ਼ਟ ਈਮਾਨ ਮੰਨਦੀ ਆ ਰਹੀ ਏ ਉਹਦਾ ਕੁਝ ਨਹੀ ? ਜੀਹਨੂੰ ਉਹ ਪਿਆਰ ਕਰਦਾ ਏ ਉਹਦਾ ਤੇ ਕੁਝ ਨਹੀਂ, ਸਗੋਂ ਇਕ ਦਿਨ ਰੌਲਾ ਰੱਪਾ ਜਿਹਾ ਪਾ ਕੇ ਪੰਡਤ ਨੇ ਜੋ ਆਖ ਦਿਤਾ ਤਾਂ ਤੇਰਾ ਹੋ ਗਿਆ ? ਦਸ ਖਾਂ ਕਿਹੜੇ ਰੱਬ ਨੇ ਪੱਟਾ ਲਿਖ ਕੇ ਭੇਜਿਆ ਕਿ ਉਹ ਤੇਰਾ ਏ ? ਇਹ ਸਭ ਤੁਹਾਡੇ ਵਰਗੇ ਲੋਕਾਂ ਦੇ ਢੌਂਗ ਹੀ ਤਾਂ ਰਚੇ ਹੋਏ ਨੇ ਤਾਂ ਜੋ ਕਬਜ਼ਾ ਪੱਕਾ ਹੋ ਜਾਵੇ।' ਬਲਜੀਤ ਜੋਸ਼ ਵਿਚ ਆ ਕੇ ਕਿੰਨਾ ਕੁੱਝ ਆਖ ਗਈ।

'ਤੇਰੇ ਵਰਗੀ ਬੇਹਯਾ ਕੁੜੀ ਤਾਂ ਮੈਂ ਜ਼ਿੰਦਗੀ ਵਿਚ ਨਹੀਂ ਦੇਖੀ, ਜਿਸ ਨੂੰ ਨਾ ਲੋਕ ਲਾਜ ਦਾ ਡਰ ਨਾ ਧਰਮ ਦੀ ਪਰਵਾਹ ਏ' ਮੋਹਨ ਦੀ ਮਾਂ ਖਿਝ ਕੇ ਬੋਲੀ।

'ਮੈਂ ਬੇਹਯਾ ਹੀ ਸਹੀ। ਪਰ ਹਯਾ ਵਾਲੀ ਰਹਿ ਸਾਰੀ ਜ਼ਿੰਦਗੀ ਜੇ ਤੜਪ ਤੜਪ ਤੇ ਵਿਲਕ ਵਿਲਕ ਗੁਜ਼ਾਰ ਦਿੰਦੀ ਤਾਂ ਕੀ ਲੋਕ ਮੈਨੂੰ ਤਗ਼ਮਾ ਦੇ ਦੇਣਗੇ ? ਤੁਸੀਂ ਲੋਕ ਮੇਰੀ ਕੁਰਬਾਨੀ ਦਾ ਪੱਟਾ ਲਿਖ ਦਿਓਗੇ ?'

'ਇਸ ਤਰ੍ਹਾਂ ਤਾਂ ਕੋਈ ਬਾਜ਼ਾਰੀ ਔਰਤ ਵੀ ਨਹੀਂ ਕਰਦੀ। ਮਾਨ ਮਰਯਾਦਾ ਵੀ ਤਾਂ ਕੋਈ ਚੀਜ਼ ਹੁੰਦੀ ਐ ?' ਮੋਹਨ ਦੀ ਮਾਂ ਗਿਲਾਨੀ ਨਾਲ ਬੋਲੀ।

'ਹਾਂ ਜੇ ਮੈਂ ਆਪਣੀ ਆਤਮਾ ਦੀ ਅਵਾਜ਼ ਭੁਲ ਜੀਹਦੇ ਹੱਥ ਰੱਸਾ ਫੜਾਇਆ ਜਾਵੇ ਉਸੇ ਦੇ ਪਿਛੇ ਤੁਰ ਪਵਾਂ, ਰੋਟੀ ਕਪੜੇ ਦੀ ਜ਼ੁਮੇਵਾਰੀ ਲੈਣ ਵਾਲੇ ਨੂੰ ਖੁਸ਼ ਕਰਨ ਲਈ ਆਪਣਾ ਆਪ ਸੌਂਪ ਦੇਵਾਂ ਤਾਂ ਉਹ ਮਾਨ ਮਰਯਾਦਾ ਦੀ ਗੱਲ ਹੋਵੇਗੀ। ਚੁਪ ਚਾਪ ਅਨਜਾਣੇ ਅਨਚਾਹੇ ਮਰਦ ਦੀਆਂ ਭੁੱਖਾਂ ਦਾ ਸ਼ਿਕਾਰ ਬਣ ਬੱਚੇ ਜੰਮੀ ਜਾਣਾ ਹੀ ਤਾਂ ਮਾਨ ਮਰਯਾਦਾ ਏ ? ਪਰ ਜਿਹੜਾ ਸਦੀਵੀ ਸਾਂਝਾਂ ਵਾਲਾ ਏ ਉਹਦੇ ਨਾਲ ਦੋ ਪਲ ਰਲ ਬੈਠਣਾ ਵੀ ਤੁਹਾਨੂੰ ਗੁਨਾਹ ਲਗਦਾ ਏ—ਅਜਿਹਾ

ਕਰਨ ਵਾਲੀ ਕੁੜੀ ਬਾਜ਼ਾਰੀ ਲਗਦੀ ਏ । ਪਰ ਮੈਂ ਪੁਛਦੀ ਹਾਂ ਬਾਜ਼ਾਰੀ ਮੈਂ ਹਾਂ ਜਾਂ ਤੁਹਾਡਾ ਦ੍ਰਿਸ਼ਟੀਕੋਣ ਬਾਜ਼ਾਰੀ ਏ ਜੋ ਜ਼ਿੰਦਗੀ ਨੂੰ ਪੈਸਿਆ ਨਾਲ ਤੋਲਦਾ ਏ ।' ਬਲਜੀਤ ਕਾਹਲੀ ਕਾਹਲੀ ਕਿੰਨਾ ਕੁਝ ਆਖ ਗਈ ।

'ਬਾਹਲੀ ਜ਼ਬਾਨ ਨਾ ਮਾਰ, ਮੇਰਾ ਪਤੀ ਮੇਰੇ ਹਵਾਲੇ ਕਰ ਦੇ ਨਹੀਂ ਤਾਂ...'

'ਨਹੀਂ ਤਾਂ ਕੀ ? ਫਿਰ ਆਪਣੇ ਪਿਉ ਦੇ ਪੈਸੇ ਦੇ ਸਿਰ ਤੇ ਉਹਨੂੰ ਮੇਰੇ ਕੋਲੋਂ ਖੋਹ ਲਏਂਗੀ ? ਪਰ ਮੈਂ ਵੀ ਰੋ ਕੇ ਚੁੱਪ ਕਰ ਜਾਣ ਵਾਲੀ ਨਹੀਂ......'

'ਸ਼ਰਮ ਨਹੀਂ ਆਉਂਦੀ ਇਉਂ ਆਖਦਿਆਂ ਬੇਹਯਾ ?' ਮੋਹਨ ਦੀ ਮਾਂ ਵਿਚੋਂ ਹੀ ਗੱਲ ਟੋਕ ਕੇ ਬੋਲੀ ।

'ਬੇਸ਼ਰਮ ਬਣਨ ਲਈ ਤੂੰ ਹੀ ਤਾਂ ਮਜਬੂਰ ਕੀਤਾ ਏ । ਕੀ ਤੈਨੂੰ ਪਤਾ ਨਹੀਂ ਸੀ ਉਹ ਮੇਰੇ ਨਾਲ ਵਿਆਹ ਕਰਨਾ ਚਾਹੁੰਦਾ ਸੀ । ਫਿਰ ਮੇਰੇ ਬਾਹਰ ਗਿਆਂ ਗਿਆਂ ਕਿਉਂ ਕਰਨ ਦੀ ਕੀਤੀ ਸੀ ? ਉਹਨੂੰ ਵਿਆਹ ਲਈ ਮਜਬੂਰ ਕਰਨ ਵੇਲੇ ਮਰਨ ਦੀ ਧਮਕੀ ਦਿੰਦਿਆਂ ਤੈਨੂੰ ਸ਼ਰਮ ਨਾ ਆਈ ?' ਬਲਜੀਤ ਤੋਂ ਆਪਣਾ ਰੋਸ ਸੰਭਾ-ਲਿਆ ਨਹੀਂ ਸੀ ਜਾਂਦਾ ।

'ਉਹ ਮੇਰਾ ਪੁੱਤਰ ਏ, ਜੋ ਮਰਜ਼ੀ ਕਰਦੀ, ਤੈਨੂੰ ਕੀ ?'

'ਹਾਂ ਪੁੱਤਰ ਏ ਇਸੇ ਕਰਕੇ ਉਹਦੇ ਦਿਲ ਨੂੰ ਦੁਖਾਇਆ ? ਪੁੱਤਰ ਏ ਇਸੇ ਕਰਕੇ ਸ਼ਰਾਬ ਦੇ ਪਾਸੇ ਧਕੇਲ ਦਿੱਤਾ ? ਪੁੱਤਰ ਏ ਤਦ ਹੀ ਲੜ ਲੜ ਘਰੋਂ ਨਿਕਲ ਜਾਣ ਲਈ ਮਜਬੂਰ ਕਰ ਦਿਤਾ ?'

'ਤੈਨੂੰ ਇਸ ਨਾਲ ਕੀ ?'

'ਜੇ ਮੈਨੂੰ ਇਸ ਨਾਲ ਕੁਝ ਨਹੀਂ ਤਾਂ ਮੇਰੇ ਘਰ ਕਿਉਂ ਆਈਆਂ ਹੋ ?'

'ਮੈਂ ਆਪਣੇ ਪਤੀ ਨੂੰ ਲੈਣ ਆਈ ਹਾਂ । ਭਲੀਮਾਨਸੀ ਨਾਲ ਤੋਰ ਦੇ ਨਹੀਂ ਤਾਂ......'

'ਨਹੀਂ ਤਾਂ ਕੀ ਪੁਲਸ ਨੂੰ ਲੈ ਆਵੇਂਗੀ ? ਜਾ ਲੈ ਆ । ਮੈਂ ਆਖ ਦਿਆਂਗੀ ਮੇਰਾ ਦੋਸਤ ਏ, ਮੇਰੇ ਕੋਲ ਠਹਿਰਿਆ ਹੋਇਆ ਏ । ਕਾਨੂੰਨੀ ਤੌਰ ਤੇ ਜੇ ਇਹਦੇ ਨਾਲ ਵਿਆਹ ਨਹੀਂ ਕਰ ਸਕਦੀ ਤਾਂ ਨਾ ਸਹੀ ਉਂਜ ਤੇ ਇਹ ਮੇਰਾ ਏ ਸਾਰੇ ਦਾ ਸਾਰਾ । ਤੂੰ ਤਾਂ ਕੀ ਖ਼ੁਦਾ ਵੀ ਹੁਣ ਇਥੋਂ ਨਹੀਂ ਲੈ ਜਾ ਸਕਦਾ ।' ਬਲਜੀਤ ਨੇ ਡਟ ਕੇ ਆਖਿਆ ।

'ਮੈਂ ਲੋਕਾਂ ਨੂੰ ਕੱਠੇ ਕਰ ਲਿਆਊਂ, ਦੇਖੀਂ ਫੇਰ ਜਦ ਤੇਰੇ ਸਿਰ ਖੇਹ ਪਾਉਣਗੇ' ਮੋਹਨ ਦੀ ਮਾਂ ਤਿਊੜੀਆਂ ਪਾ ਕੇ ਬੋਲੀ।

'ਮੈਂ ਲੋਕਾਂ ਦਾ ਦਿੱਤਾ ਨਹੀਂ ਖਾਂਦੀ ਜੋ ਡਰ ਜਾਵਾਂਗੀ। ਵਧ ਤੋਂ ਵਧ ਨੌਕਰੀ ਹੀ ਛੁੱਟ ਜਾਵੇਗੀ—ਪਰ ਡਾਕਟਰਾਂ ਨੂੰ ਕਮਾਈ ਦਾ ਘਾਟਾ ਨਹੀਂ ਹੁੰਦਾ। ਲੋਕਾਂ ਦਾ ਕੀ ਏ, ਜਦੋਂ ਮੈਂ ਪਰਵਾਹ ਨਹੀਂ ਕਰਾਂਗੀ ਆਪੇ ਚਾਰ ਦਿਨ ਬਕਵਾਸ ਕਰ ਕੇ ਹਟ ਜਾਣਗੇ।'

'ਪਰ ਇਸ ਨਿਰਦੋਸ਼ ਨੇ ਤੇਰਾ ਕੀ ਵਿਗਾੜਿਆ ਏ। ਇਸ ਬਗਾਨੀ ਧੀ ਦਾ ਕੀ ਬਣੂੰ ?' ਮੋਹਨ ਦੀ ਮਾਂ ਆਪਣੀ ਨੂੰਹ ਵਲ ਇਸ਼ਾਰਾ ਕਰ ਕੇ ਬੋਲੀ।

'ਜਦੋਂ ਵਿਆਹ ਕਰਨ ਲਗੀ ਸੈਂ ਉਦੋਂ ਕਿਉਂ ਨਾ ਸੋਚਿਆ ਕਿ ਮੇਰਾ ਕੀ ਬਣੇਗਾ ? ਮੈਂ ਵੀ ਤਾਂ ਇਸ ਵਾਂਗੂੰ ਕਿਸੇ ਦੀ ਧੀ ਹਾਂ। ਇਸਦੀ ਇਸ ਲਈ ਸੱਦ ਪੁੱਛ ਏ ਕਿ ਇਹ ਅਮੀਰ ਪਿਓ ਦੀ ਧੀ ਏ ? ਮੈਂ ਤਾਂ ਚਾਹੁੰਦੀ ਹਾਂ ਇਹ ਦੁਖੀ ਹੋਵੇ, ਰੋਵੇ—ਚੀਖੇ, ਚਿਲਾਵੇ ਤਾਂ ਜੋ ਅਮੀਰਾਂ ਨੂੰ ਪਤਾ ਲਗ ਜਾਵੇ ਕਿ ਉਹ ਪੈਸੇ ਨਾਲ ਗਰੀਬਾਂ ਦਾ ਸਭੋ ਕੁਝ ਨਹੀਂ ਖੋਹ ਸਕਦੇ।' ਬਲਜੀਤ ਨੇ ਕਾਟਵੀਂ ਅਵਾਜ਼ ਵਿਚ ਆਖਿਆ।

'ਜ਼ਰਾ ਤਾਂ ਸੋਚ ਦੁਨੀਆਂ ਕੀ ਕਹੇਗੀ ? ਨਿਰਾ ਬੋਲ ਕੇ ਹੀ ਤਾਂ ਸਿਆਣੇ ਨਹੀਂ ਬਣ ਜਾਈਦਾ ਹੁੰਦਾ' ਮੋਹਨ ਦੀ ਮਾਂ ਬੋਲੀ।

'ਦੁਨੀਆਂ ? ਦੁਨੀਆਂ ਡਰਦਿਆਂ ਨੂੰ ਡਰਾਂਦੀ ਏ। ਜਿਹੜਾ ਚੁੱਪ ਕਰ ਰਹੇ ਉਹਦਾ ਸਭੋ ਕੁਝ ਖੋਹ ਲੈਂਦੀ ਏ। ਪਤਾ ਨਹੀਂ ਕਿੰਨੀਆਂ ਕੁ ਗਰੀਬਣੀਆਂ ਸਿਸਕਦੀਆਂ ਮਰ ਗਈਆਂ। ਦੁਨੀਆਂ ਨੇ ਕੀ ਉਹਨਾਂ ਨੂੰ ਜਗੀਰਾਂ ਬਖਸ਼ ਦਿਤੀਆਂ ਜੋ ਸੈਨੂੰ ਨਹੀਂ ਦੇਵੇਗੀ ?' ਬਲਜੀਤ ਨੇ ਰੋਹ ਨਾਲ ਆਖਿਆ।

'ਰੱਬ ਦਾ ਖੌਫ ਕਰ, ਤੂੰ ਨਾ ਕਿਸੇ ਨੂੰ ਤਪਾ' ਮੋਹਨ ਦੀ ਮਾਂ ਬੋਲੀ।

'ਰੱਬ.........ਰੱਬ ਦਾ ਤੂੰ ਖੌਫ਼ ਕੀਤਾ ਸੀ ਜਦੋਂ ਸਾਡੇ ਘਰ ਨੂੰ ਅੱਗ ਲਗਵਾ ਦਿਤੀ ਸੀ ? ਜਦੋਂ ਮੇਰੇ ਬਾਪ ਨੂੰ ਬਦਮਾਸ਼ਾਂ ਤੋਂ ਕੁਟਵਾਇਆ ਸੀ ? ਜਦੋਂ ਖੇਤ ਵਿਚੋਂ ਹੀ ਰਾਤੋ ਰਾਤ ਸਾਡੇ ਸਾਰੇ ਦਾਣੇ ਢੁਆ ਕੇ ਆਪਣੇ ਅੰਦਰ ਸੁਟਵਾ ਲਏ ਸਨ ? ਇਸ ਕਰਕੇ ਕਿ ਪਿੰਡ ਵਿਚ ਤੁਹਾਡੀ ਚੌਧਰ ਸੀ। ਇਸ ਕਰਕੇ ਕਿ ਤੇਰੇ ਪੁੱਤਰ ਨੂੰ ਮੈਂ ਚੰਗੀ ਲਗਦੀ ਸਾਂ ਤੇ ਗਰੀਬ ਪਿਓ ਦੀ ਧੀ ਹੋਣ ਕਰਕੇ ਤੈਨੂੰ ਇਹ ਚੰਗਾ

ਨਹੀਂ ਸੀ ਲਗਦਾ। ਅਜ ਤੂੰ ਮੇਰੇ ਸ਼ਹਿਰ ਮੇਰੇ ਘਰ ਆਈ ਹੋਈ ਏਂ, ਜੇ ਦੋ ਥੱਪੜ ਜੜ ਦਿਆਂ ਮਜ਼ਾ ਆ ਜਾਏ ਨਾ ? ਪਰ ਨਹੀਂ ਮੈਂ ਤੇਰੇ ਜਿੰਨੀ ਕਮੀਨੀ ਨਹੀਂ। ਫਿਰ ਵੀ ਤੂੰ ਉਸ ਦੀ ਮਾਂ ਏਂ ਜਿਸ ਨੂੰ ਮੈਂ ਚਾਹਿਆ ਏ।'

'ਧੀਏ ਏਡਾ ਹਰਖ ਨਾ ਕਰ ਮੈਂ ਤੇਰੀ ਮਾਵਾਂ ਵਰਗੀ ਹਾਂ। ਦੇਖ ਤੇਰੇ ਪੈਰੀਂ ਝੋਨਾਂ ਧਰਦੀ ਹਾਂ। ਦੇਖ ਮੇਰੇ ਧੌਲਿਆਂ ਦੀ ਲਾਜ ਰਖ ਲੈ' ਮੋਹਨ ਦੀ ਮਾਂ ਗਿੜ-ਗਿੜਾ ਕੇ ਬੋਲੀ।

'ਮੈਂ ਇਹ ਸਭ ਪਖੰਡ ਸਮਝਦੀ ਹਾਂ। ਮੈਨੂੰ ਬਰਬਾਦ ਕਰਦਿਆਂ ਤੂੰ ਜ਼ਰਾ ਵੀ ਸੋਚਿਆ ਸੀ ਕਿ ਮੇਰਾ ਕੀ ਬਣੇਗਾ ? ਉਹਦੀ ਪਰਵਾਹ ਕੀਤੀ ਸੀ ਜਿਸ ਨੇ ਤੇਰੇ ਪੈਰਾਂ ਤੇ ਡਿਗ ਕੇ ਆਖਿਆ ਸੀ, 'ਮਾਂ ਭਾਵੇਂ ਜਾਨੋਂ ਮਾਰ ਦੇ ਪਰ ਹੋਰ ਥਾਂ ਵਿਆਹ ਨਾ ਕਰ।' ਉਦੋਂ ਤਾਂ ਆਖਦੀ ਸੀ ਮੇਰੇ ਆਖੇ ਵਿਆਹ ਕਰ ਲੈ ਨਹੀਂ ਤਾਂ ਮੈਂ ਖੂਹ ਵਿਚ ਛਾਲ ਮਾਰ ਦਿਆਂਗੀ। ਹੁਣ ਵੀ ਉਹੀ ਏਂ ਨਾ। ਜਾ ਚਲੀ ਜਾਹ ਇਥੋਂ ਵਾਧੂ ਮੈਨੂੰ ਹਰਖ ਨਾ ਚੜ੍ਹਾ।' ਬਲਜੀਤ ਰੋਹ ਨਾਲ ਬੋਲੀ।

ਏਨੇ ਨੂੰ ਮੋਹਨ ਦੀ ਪਤਨੀ ਨੇ ਉਠ ਕੇ ਉਹਦੇ ਪੈਰ ਫੜ ਲਏ ਤੇ ਆਖਣ ਲਗੀ, 'ਤੂੰ ਔਰਤ ਏਂ। ਔਰਤ ਦੇ ਦੁਖ ਨੂੰ ਸਮਝਦੀ ਏਂ। ਮੈਂ ਵੀ ਉਨ੍ਹਾਂ ਨੂੰ ਹੀ ਪਿਆਰ ਕਰਦੀ ਹਾਂ ਜਿਨ੍ਹਾਂ ਨੂੰ ਤੂੰ ਕਰਦੀ ਏਂ। ਤੂੰ ਦਿਲ ਵਾਲੀ ਕੁੜੀ ਏਂ ਜ਼ਿੰਦਗੀ ਨਵੇਂ ਸਿਰਿਉਂ ਸ਼ੁਰੂ ਕਰ ਲਵੀਂ। ਕੁਆਰੀ ਏਂ ਬਥੇਰੇ ਚੰਗੇ ਬੰਦੇ ਟਕਰ ਜਾਣਗੇ। ਪਰ ਮੈਂ ਤਾਂ ਹੁਣ ਕਿਸੇ ਪਾਸੇ ਜੋਗੀ ਵੀ ਨਹੀਂ। ਮੈਂ ਵਾਸਤਾ ਪਾਉਂਦੀ ਹਾਂ ਮੇਰਾ ਪਤੀ ਮੈਨੂੰ ਮੋੜ ਦੇ।'

ਬਲਜੀਤ ਦੇ ਮੱਥੇ ਤੇ ਤਰੇਲੀ ਆ ਗਈ। ਉਸ ਨੇ ਮੋਹਨ ਦੀ ਪਤਨੀ ਦੀਆਂ ਭਰੀਆਂ ਅੱਖਾਂ ਵਲ ਤੱਕਿਆ ਤੇ ਫਿਰ ਜਿਵੇਂ ਉਹ ਤੋਂ ਖਲੋਤਾ ਨਾ ਗਿਆ, ਉਹ ਘਬਰਾ ਕੇ ਅੰਦਰ ਨੂੰ ਦੌੜ ਪਈ। ਦੂਰੋਂ ਬਗੀਚੀ ਵਲੋਂ ਮੋਹਨ ਆ ਰਿਹਾ ਸੀ। ਉਹ ਉਹਨੂੰ ਚੰਬੜ ਕੇ ਭੁਬਾਂ ਮਾਰ ਕੇ ਰੋ ਪਈ।

'ਕੀ ਗੱਲ ਏ ਬੱਲੀ ?' ਉਹ ਉਹਦੇ ਵਾਲ ਸੰਵਾਰਦਾ ਬੋਲਿਆ।

'ਉਹ......ਉਹ ਤੁਹਾਨੂੰ ਲੈਣ ਆਈਆਂ ਨੇ' ਹਉਕਿਆਂ ਵਿਚੋਂ ਉਸ ਨੇ ਦਸਿਆ।

'ਨਹੀਂ ਮੈਂ ਨਹੀਂ ਜਾਵਾਂਗਾ। ਤੂੰ ਡਰ ਨਾ' ਉਹ ਉਹਨੂੰ ਪਿਆਰ ਦਿੰਦਾ

ਬੋਲਿਆ ।

ਪਿਛੇ ਪਿਛੇ ਹੀ ਮੋਹਨ ਦੀ ਮਾਂ ਤੇ ਪਤਨੀ ਵੀ ਆ ਗਈਆਂ । ਮੋਹਨ ਉਨ੍ਹਾਂ ਨੂੰ ਝਿੜਕ ਕੇ ਪਿਆ । ਮਾਂ ਤਾਂ ਚੁਪ ਚਾਪ ਕਰ ਕੇ ਖਲੋ ਗਈ, ਪਤਨੀ ਨੇ ਫਿਰ ਬਲਜੀਤ ਦੇ ਪੈਰ ਫੜ ਕੇ ਵਾਸਤਾ ਪਾਇਆ ।

ਬਲਜੀਤ ਝੁੰਝਲਾ ਕੇ ਅੰਦਰ ਚਲੀ ਗਈ । ਥੋੜੇ ਚਿਰ ਮਗਰੋਂ ਫਿਰ ਬਾਹਰ ਆ ਗਈ, ਜਿਵੇਂ ਕਿਧਰੇ ਵੀ ਉਹਨੂੰ ਚੈਨ ਨਾ ਆ ਰਹੀ ਹੋਵੇ । ਇਕਾ ਇਕ ਕੋਟ ਦੀ ਜੇਬ ਵਿਚ ਹੱਥ ਪਾਂਦਿਆਂ ਉਹਨੂੰ ਖ਼ਿਆਲ ਆਇਆ ਕਿ ਉਹ ਮੋਹਨ ਨੂੰ ਮਾਰ ਦੇਵੇ । ਜੇ ਉਹ ਉਹਦੇ ਕੋਲ ਨਹੀਂ ਰਹਿ ਸਕਦਾ ਤਾਂ ਕਿਸੇ ਹੋਰ ਕੋਲ ਵੀ ਕਿਉਂ ਰਹੇ । ਉਸ ਦੀਆਂ ਅੱਖਾਂ ਅਗੇ ਹਨੇਰਾ ਛਾਣ ਲੱਗਾ ।

ਮੋਹਨ ਤੋਂ ਰੋਂਦੀ ਪਤਨੀ ਦੇ ਵਾਸਤੇ ਤੇ ਮਾਂ ਦੇ ਹਾੜੇ ਤਕੇ ਨਾ ਗਏ । ਉਸ ਨੇ ਬਲਜੀਤ ਵੱਲ ਤਕਿਆ ।

ਬਲਜੀਤ ਦੇ ਨਕਸ਼ਾਂ ਤੇ ਜਿਵੇਂ ਇਕ ਪੀੜ ਪਸਰ ਗਈ । ਉਹਨੂੰ ਲੱਗਾ ਉਹ ਡੂੰਘੇ ਪਾਣੀਆਂ ਵਿਚ ਡੁਬਦੀ ਜਾਂਦੀ ਹੋਵੇ । ਇਕ ਹਾਰ ਉਹਦੇ ਚਿਹਰੇ ਤੇ ਬਿਖਰ ਗਈ ।

'ਤੁਸੀਂ ਚਲੇ ਜਾਓ ਮੋਹਨ । ਆਖਰ ਤਾਂ ਤੁਸੀਂ ਇਹਨਾਂ ਦੇ ਹੀ ਹੋ । ਮੈਂ ਉਂਜ ਹੀ ਜ਼ਿਦ ਕੀਤੀ ਸੀ । ਅਜੇ ਤਾਂ ਸੰਸਕਾਰਾਂ ਦੀ ਪਕੜ ਬੜੀ ਮਜ਼ਬੂਤ ਏ । ਅਜੇ ਤਾਂ ਪ੍ਰੇਮ ਇਕ ਕੱਚਾ ਧਾਗਾ ਏ' ਬਲਜੀਤ ਜਿਵੇਂ ਸੁਪਨੇ ਵਿਚ ਬੋਲ ਰਹੀ ਹੋਵੇ ।

ਇਕ ਬਾਂਹ ਉਹਦੀ ਪਤਨੀ ਨੇ ਫੜ ਲਈ ਤੇ ਦੂਜੀ ਮਾਂ ਨੇ । ਸੰਸਕਾਰਾਂ ਦੀ ਇਸ ਮਜ਼ਬੂਤ ਪਕੜ ਵਿਚ ਕੱਸਿਆ ਵੀ ਉਹਦਾ ਦਿਲ ਆਪਣੇ ਪਿਆਰ ਦੇ ਟੁੱਟੇ ਕੱਚੇ ਧਾਗੇ ਵਲ ਉਛਾਲੇ ਖਾ ਰਿਹਾ ਸੀ ।